



ੴ

# ਸਿੱਖੀ

## ਨਵੇਂ ਯੁਗ ਦਾ

# ਧਰਮ



ਪ੍ਰਕਾਸ਼ਕ :

**ਸਿੱਖ ਮਿਸ਼ਨਰੀ ਕਾਲਜ [ਰਜਿ:]**

**1072 ਕੂਚਾ 14, ਫੀਲਡ ਗੰਜ, ਲੁਧਿਆਣਾ-8**

**ਸਬ ਆਫਿਸ : A-143, ਫਤਹਿ ਨਗਰ ਨਵੀਂ ਦਿੱਲੀ-18**

**Re. 1-00**

# ਫ੍ਰੀ ਲਿਟਰੇਚਰ ਫੰਡ 'ਚ ਆਪਣਾ ਹਿੱਸਾ ਪਾਓ

'ਸਿੱਖ ਮਿਸ਼ਨਰੀ ਕਾਲਜ' ਲੁਧਿਆਣਾ ਨੇ ਹਰ ਸਿੱਖ ਘਰ ਵਿਚ ਫ੍ਰੀ ਧਾਰਮਿਕ ਲਿਟਰੇਚਰ ਪਹੁੰਚਾਣ ਦਾ ਉਪਰਾਲਾ ਕੀਤਾ ਹੈ।

ਹਰ ਮਹੀਨੇ 25000 ਦੀ ਗਿਣਤੀ ਵਿਚ ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ-ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ।

ਧਰਮ ਪਰਚਾਰ ਦੀ ਇਸ ਮਹਾਨ ਸੇਵਾ ਵਿਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ।

ਫ੍ਰੀ ਲਿਟਰੇਚਰ ਮੰਗਵਾਉਣ ਤੇ ਮਾਇਆ ਭੇਜਣ ਦਾ ਪਤਾ :

**ਸਿੱਖ ਮਿਸ਼ਨਰੀ ਕਾਲਜ (ਰਜਿ:**

1072 ਕੂਚਾ 14 ਫੀਲਡ ਗੰਜ, ਲੁਧਿਆਣਾ।

ਸਬ ਆਫਿਸ : A-143, ਫਤਹਿ ਨਗਰ, ਨਵੀਂ ਦਿੱਲੀ-18

# ਸਿੱਖੀ—ਨਵੇਂ ਯੁਗ ਦਾ ਧਰਮ

ਸਿੱਖ ਧਰਮ ਅਜੋਕੇ ਵਿਸ਼ਵ ਦੇ ਤਿੰਨ-ਚਾਰ ਧਰਮਾਂ ਵਿਚੋਂ ਇਕ ਪ੍ਰਮੁਖ ਧਰਮ ਹੈ। ਸਭ ਤੋਂ ਛੋਟੀ ਉਮਰ ਦਾ ਹੋਣ ਦੇ ਬਾਵਜੂਦ ਵੀ ਇਸ ਨੇ ਵਿਸ਼ਵ-ਚਿੰਤਕਾਂ ਦਾ ਧਿਆਨ ਆਪਣੇ ਵਲ ਖਿਚਿਆ ਹੈ ਅਤੇ ਭਰਪੂਰ ਪ੍ਰਸੰਸਾ ਪ੍ਰਾਪਤ ਕੀਤੀ ਹੈ, ਹਾਲਾਂ ਕਿ ਇਸ ਦੇ ਅਨੁਯਾਈਆਂ ਵਲੋਂ ਇਸ ਦੇ ਪ੍ਰਚਾਰ ਅਤੇ ਪ੍ਰਸਾਰ ਵਲ ਅਜੇ ਤਕ ਕੋਈ ਵਿਸ਼ੇਸ਼ ਨਿਯਮ ਬੱਧ ਧਿਆਨ ਨਹੀਂ ਦਿਤਾ ਗਿਆ। ਇਸ ਧਰਮ ਦੁਆਰਾ ਸੰਸਾਰ ਦੇ ਪ੍ਰਮੁਖ ਵਿਚਾਰਵਾਨਾਂ ਦਾ ਧਿਆਨ ਆਪਣੇ ਵਲ ਖਿੱਚਣ ਦਾ ਕਾਰਨ ਇਸ ਦੀ ਨਰੋਈ ਅਤੇ ਨਿਵੇਕਲੀ ਵਿਚਾਰਧਾਰਾ ਹੈ, ਜੋ ਕਿ ਧਰਮਾਂ ਦੀ ਰਵਾਇਤੀ ਵਿਚਾਰਧਾਰਾ ਨਾਲੋਂ ਵਖਰੀ ਹੈ ਅਤੇ ਮਨੁਖੀ ਜੀਵਨ ਦੇ ਹਰ ਪੱਖ ਨੂੰ ਪ੍ਰਭਾਵਿਤ ਕਰਦੀ ਅਤੇ ਅਗਵਾਈ ਦਿੰਦੀ ਹੈ। ਇਸੇ ਲਈ ਵਿਦਵਾਨ ਲੋਕ ਇਸ ਨੂੰ 'ਇਕ ਸੁਚੱਜੀ ਜੀਵਨ-ਜਾਚ' ਦਾ ਨਾਂ ਦਿੰਦੇ ਹਨ। ਸੰਸਾਰ ਦੇ 500 ਵਖ ਵਖ ਧਰਮਾਂ ਦਾ ਤੁਲਨਾਤਮਿਕ ਅਧਿਐਨ ਕਰਨ ਮਗਰੋਂ, ਅਮਰੀਕਾ ਦਾ ਧਰਮ-ਚਿੰਤਕ ਐਚ. ਐਲ. ਬ੍ਰਾਡਸ਼ਾ ਸਿੱਖ ਧਰਮ ਦੀ ਸਰਵੋਤਮਾ ਨੂੰ ਇੰਝ ਬਿਆਨ ਕਰਦਾ ਹੈ :—

"ਸਿੱਖੀ ਇਕ ਸਰਬ-ਵਿਆਪਕ ਅਥਵਾ ਸੰਪੂਰਨ ਵਿਸ਼ਵ-ਧਰਮ ਹੈ ਅਤੇ ਮਨੁਖ-ਮਾਤ੍ਰ ਨੂੰ ਸਮਾਨ ਸੰਦੇਸ਼ ਦਿੰਦਾ ਹੈ। ਇਸ ਗੱਲ ਦੀ ਗੁਰਬਾਣੀ ਵਿਚ ਭਰਪੂਰ ਵਿਆਖਿਆ ਕੀਤੀ ਗਈ ਹੈ। ਸਿੱਖਾਂ ਨੂੰ ਇਉਂ ਸੋਚਣਾ ਬੰਦ ਕਰ ਦੇਣਾ ਚਾਹੀਦਾ ਹੈ ਕਿ ਸਿੱਖੀ ਇਕ ਹੋਰ ਚੰਗਾ ਧਰਮ ਹੈ; ਸਗੋਂ ਇਸ ਦੇ ਉਲਟ ਇੰਝ ਸੋਚਣਾ ਚਾਹੀਦਾ ਹੈ ਕਿ ਸਿੱਖ ਧਰਮ ਹੀ ਨਵੇਂ ਯੁਗ ਦਾ ਧਰਮ ਹੈ।...... ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਪ੍ਰਚਾਰਿਆ ਧਰਮ ਹੀ ਨਵੇਂ ਯੁਗ ਦਾ ਧਰਮ ਹੈ। ਇਹ ਪੂਰਨ ਤੌਰ ਤੇ ਪੁਰਾਣੇ ਮੱਤਾਂ ਦੀ ਥਾਂ ਮੱਲਦਾ ਹੈ। ਇਸ ਗੱਲ ਨੂੰ ਸਿੱਧ ਕਰਨ ਲਈ ਪੁਸਤਕਾਂ ਲਿਖਣੀਆਂ ਚਾਹੀਦੀਆਂ ਹਨ। ਹੋਰ ਧਰਮ ਸਚਾਈ ਰਖਦੇ ਹਨ, ਪਰ ਸਿੱਖ ਧਰਮ ਸਚਾਈ ਨਾਲ ਭਰਪੂਰ ਹੈ।"

"ਸਚਾਈ ਇਹ ਹੈ ਕਿ ਸਿੱਖ ਧਰਮ ਵਰਤਮਾਨ ਮਨੁਖ ਦੀਆਂ ਸਭ ਉਲਝਣਾਂ (ਸਮੱਸਿਆਵਾਂ) ਦਾ ਵਾਹਿਦ ਹੱਲ ਹੈ।"

ਸਿੱਖ ਧਰਮ ਦੀ ਵਿਚਾਰਧਾਰਾ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਸਮੋਈ ਹੋਈ ਹੈ। ਗੁਰੂ ਗਰੰਥ ਸਾਹਿਬ ਜੀ ਵਿਚ ਪ੍ਰਗਟਾਏ ਗਏ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਮਿਸ

ਪਰਲ ਐਸ. ਬੱਕ ਲਿਖਦੀ ਹੈ :—

'ਮੈਂ ਹੋਰ ਵੀ ਧਰਮਾਂ ਦੇ ਗਰੰਥ ਪੜ੍ਹੇ ਹਨ, ਪਰ ਮੈਨੂੰ ਹੋਰ ਕਿਧਰੇ ਵੀ ਮਨ ਤੇ ਦਿਲ ਨੂੰ ਟੁੰਬਣ ਵਾਲੀ ਉਹ ਸ਼ਕਤੀ ਨਹੀਂ ਮਿਲੀ, ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚੋਂ ਪ੍ਰਾਪਤ ਹੋਈ ਹੈ। ਆਕਾਰ ਵੱਡਾ ਹੋਣ ਦੇ ਬਾਵਜੂਦ ਵੀ ਇਹ ਗਰੰਥ ਇਕ ਬੱਝਵਾਂ ਪ੍ਰਭਾਵ ਪਾਉਂਦਾ ਹੈ। ਇਸ ਵਿਚ ਮਨੁਖੀ ਮਨ ਦੀ ਅਥਾਹ ਪਕੜ ਵਾਲੀਆਂ ਗੱਲਾਂ ਦਾ ਭੇਦ ਉਜਾਗਰ ਕੀਤਾ ਹੋਇਆ ਹੈ। ਪਰਮਾਤਮਾ ਦੇ ਪਵਿੱਤਰ ਵਿਚਾਰ ਤੋਂ ਲੈ ਕੇ ਮਨੁਖੀ ਸਰੀਰ ਜਿਨ੍ਹਾਂ ਆਮ ਚੀਜ਼ਾਂ ਨੂੰ ਮੰਨਦਾ ਅਤੇ ਹਲ ਕਰਦਾ ਹੈ, ਉਨ੍ਹਾਂ ਸਭਨਾਂ ਦਾ ਵਰਣਨ ਅਤੇ ਪ੍ਰਗਟਾ ਇਸ ਵਿਚ ਹੈ। ਇਸ ਗਰੰਥ ਵਿਚ ਇਕ ਅਸਚਰਜ ਆਧੁਨਿਕਤਾ ਹੈ। ਉਦੋਂ ਤਕ ਮੈਂ ਹੈਰਾਨ ਰਹੀ, ਜਦੋਂ ਤਕ ਮੈਨੂੰ ਇਹ ਨਾ ਪਤਾ ਲਗ ਗਿਆ ਕਿ ਇਨ੍ਹਾਂ ਬਾਣੀਆਂ ਦੀ ਰਚਨਾਂ ਤਾਂ ਕੁਝ ਚਿਰ ਪਹਿਲਾਂ 16ਵੀਂ ਸਦੀ ਵਿਚ ਹੀ ਹੋਈ ਹੈ, ਜਦੋਂ ਕਿ ਖੋਜੀਆਂ ਨੇ ਇਹ ਲੱਭਣਾ ਸ਼ੁਰੂ ਕਰ ਦਿੱਤਾ ਸੀ ਕਿ ਧਰਤੀ ਦੇ ਜਿਸ ਗੋਲੇ ਉਤੇ ਅਸੀਂ ਰਹਿੰਦੇ ਹਾਂ, ਇਹ ਸਭ ਇਕੋ ਹੀ ਹੈ ਅਤੇ ਅਸੀਂ ਆਪੇ ਹੀ ਐਵੇਂ ਕਲਪਿਤ ਰੇਖਾਵਾਂ ਨਾਲ ਵੰਡਿਆ ਹੋਇਆ ਹੈ।...... ਸ਼ਾਇਦ ਇਹ ਬੱਝਵਾਂ ਪ੍ਰਭਾਵ ਹੀ ਉਸ ਸ਼ਕਤੀ ਦਾ ਸੋਮਾ

ਹੈ, ਜਿਸ ਦਾ ਅਨੁਭਵ ਮੈਨੂੰ ਇਸ ਗਰੰਥ ਵਿਚ ਹੋਇਆ ਹੈ। ਕੋਈ ਮਨੁਖ, ਭਾਵੇਂ ਉਹ ਕਿਸੇ ਵੀ ਧਰਮ ਨਾਲ ਸੰਬੰਧਤ ਹੋਵੇ, ਜਾਂ ਨਾਸਤਕ ਹੀ ਕਿਉਂ ਨਾ ਹੋਵੇ, ਇਹ ਬਾਣੀ ਸਭ ਨੂੰ ਇਕੋ ਤਰ੍ਹਾਂ ਸੰਬੋਧਨ ਕਰਦੀ ਹੈ, ਕਿਉਂਕਿ ਇਸ ਦੀ ਆਵਾਜ਼ ਮਨੁਖੀ ਦਿਲ ਅਤੇ ਕੁਝ ਲੱਭ ਰਹੇ ਮਨਾਂ ਲਈ ਹੈ।"

ਭਾਰਤ ਦੇ ਭੂਤਪੂਰਵ ਰਾਸ਼ਟਰਪਤੀ ਅਤੇ ਸੰਸਾਰ-ਪ੍ਰਸਿੱਧੀ ਪ੍ਰਾਪਤ ਧਾਰਮਿਕ ਵਿਦਵਾਨ ਡਾ; ਰਾਧਾਕ੍ਰਿਸ਼ਣਨ ਸਿੱਖ ਧਰਮ ਨੂੰ 'ਆਮ ਮਨੁਖ ਦਾ ਧਰਮ' ਸਵੀਕਾਰਦੇ ਹੋਏ ਲਿਖਦੇ ਹਨ :—

'(ਗੁਰੂ) ਨਾਨਕ ਨੇ ਜਿਵੇਂ ਧਰਮ ਨੂੰ ਸਮਝਿਆ ਹੈ, ਉਹ ਇੰਨਾ ਮਹਾਨ ਤੇ ਸਿਧਾ-ਸਾਦਾ ਹੈ ਕਿ ਹਰ ਆਦਮੀ ਸਹੀ ਅਰਥਾਂ ਵਿਚ ਧਾਰਮਿਕ ਵਿਅਕਤੀ ਬਣ ਸਕਦਾ ਹੈ। ਜੋ ਜੀਵਨ ਤੁਸੀਂ ਬਤੀਤ ਕਰਦੇ ਹੋ, ਉਹੋ ਕੁਝ ਤੁਹਾਡਾ ਧਰਮ ਹੈ।" ਸੀ, ਐਚ, ਪੇਨ ਸਿੱਖ ਧਰਮ ਨੂੰ ਜਨ-ਸਾਧਾਰਣ ਦਾ ਧਰਮ ਆਖਦਾ ਹੈ :—

'ਅਮਲੀ ਧਰਮ ਗੁਰੂ ਨਾਨਕ ਦੇਵ ਜੀ ਨੇ ਦਰਸਾਇਆ। ਉਨ੍ਹਾਂ ਨੇ ਮੁਸਲਮਾਨਾਂ, ਹਿੰਦੂਆਂ, ਕਿਸਾਨਾਂ, ਦੁਕਾਨਦਾਰਾਂ, ਸਿਪਾਹੀਆਂ, ਗ੍ਰਿਹਸਤੀਆਂ ਨੂੰ ਆਪਣੇ ਕੰਮ ਕਾਰ ਕਰਦਿਆਂ

ਹੋਇਆਂ ਕਾਮਯਾਬੀ ਪ੍ਰਾਪਤ ਕਰਨ ਦਾ ਰਸਤਾ ਦਸਿਆ। ਗੁਰੂ ਨਾਨਕ ਫੋਕੀਆਂ ਫਿਲਾਸਫੀਆਂ, ਰਸਮਾਂ ਰਿਵਾਜਾਂ, ਜਾਤਾਂ ਤੋਂ ਉੱਚਾ ਉਠੇ ਤੇ ਲੋਕਾਂ ਨੂੰ ਵੀ (ਇਨ੍ਹਾਂ ਫੋਕੀਆਂ ਫਿਲਾਸਫੀਆਂ ਤੋਂ) ਉੱਚਾ ਉਠਾਇਆ।''—

ਪੇਨ ਸਿੱਖ ਧਰਮ ਨੂੰ 'ਜੁਝਾਰੂਆਂ ਦਾ ਧਰਮ' ਲਿਖਦਾ ਹੈ, ਜਿਹੜੇ ਦੁਨੀਆਂ ਵਿਚ ਰਹਿ ਕੇ ਬਦੀ ਨਾਲ ਜੂਝਦੇ ਹਨ :—

''ਗੁਰੂ ਨਾਨਕ ਨੇ ਓਹ ਗੱਲ ਸਮਝ ਲਈ ਸੀ, ਜਿਹੜੀ ਦੂਜੇ ਸੁਧਾਰਕਾਂ ਨੇ ਨਹੀਂ ਸਮਝੀ ਸੀ ਕਿ ਧਰਮ ਉਹ ਹੀ ਜਿੰਦਾ ਰਹਿ ਸਕਦਾ ਹੈ ਜਿਹੜਾ ਵਰਤੋਂ ਸਿਖਾਲੇ। ਜਿਹੜਾ ਇਹ ਨਾ ਸਿਖਾਏ ਕਿ ਦੁਨੀਆਂ ਤੋਂ ਕਿਵੇਂ ਨੱਸਣਾ ਹੈ, ਸਗੋਂ ਇਹ ਸਿਖਾਏ ਕਿ ਦੁਨੀਆਂ ਵਿਚ ਚੰਗੀ ਤਰ੍ਹਾਂ ਕਿਵੇਂ ਰਹਿਣਾ ਹੈ। ਕੇਵਲ ਇਹ ਹੀ ਨਾ ਸਿਖਾਏ ਕਿ ਬਦੀਆਂ ਤੋਂ ਬਚਣਾ ਕਿਵੇਂ ਹੈ, ਸਗੋਂ ਇਹ ਸਿਖਾਏ ਕਿ ਬਦੀਆਂ ਦਾ ਟਾਕਰਾ ਕਰਕੇ ਕਾਮਯਾਬ ਕਿਵੇਂ ਹੋਣਾ ਹੈ।''

ਡੰਕਨ ਗ੍ਰੀਨਲਿਜ ਸਿੱਖ ਧਰਮ ਨੂੰ 'ਸੁਚੱਜੀ ਜੀਵਨ-ਜਾਚ' ਅਤੇ ਇਸ ਦੀ ਵਿਚਾਰਧਾਰਾ ਤੇ ਆਧਾਰਿਤ ਸਮਾਜ ਨੂੰ 'ਆਦਰਸ਼ਕ ਭਾਈਚਾਰੇ' ਦਾ ਨਾ ਦਿੰਦਾ ਹੈ। ਉਹ ਲਿਖਦਾ ਹੈ :—

"ਉਹ ਧਰਮ ਸੱਚਮੁਚ ਹਮਦਰਦੀ ਭਰੇ ਅਧਿਐਨ ਦੇ ਯੋਗ ਹੈ, ਜਿਹੜਾ ਵੇਗਮਈ ਰਹੱਸਵਾਦੀ ਭਗਤੀ ਤੇ ਪ੍ਰਭੂ-ਪ੍ਰੇਮ ਨੂੰ ਰੋਜ਼ਾਨਾ ਜ਼ਿੰਦਗੀ ਅਤੇ ਸੱਚੀਆਂ ਸਮਾਜਿਕ ਰੀਤਾਂ ਵਿਚ ਬਹਾਦਰੀ ਦੇ ਕਾਰਨਾਮਿਆਂ ਨਾਲ ਜੋੜਦਾ ਹੈ। ਅਸੀਂ ਗੁਰੂ ਨਾਨਕ ਸਾਹਿਬ ਦੇ ਦੇਣਦਾਰ ਹਾਂ, ਜਿਨ੍ਹਾਂ ਨੇ ਲੋਕਾਂ ਨੂੰ ਦਸਿਆ ਕਿ ਸਿੱਖ ਧਰਮ ਇਕ ਸੁਚੱਜੀ ਜੀਵਨ-ਜਾਚ ਅਤੇ ਆਦਰਸ਼ਕ ਭਾਈਚਾਰੇ ਦਾ ਨਾਂ ਹੈ, ਜਿਸ ਉਤੇ ਪ੍ਰਭੂ-ਭਗਤੀ ਦੀ ਸੱਚੀ ਤੇ ਸਦੀਵੀ ਪਾਣ ਚੜ੍ਹੀ ਹੋਈ ਹੈ, ਅਤੇ ਗੁਰੂ ਸਾਹਿਬ ਨੇ ਆਪ ਅਜਿਹਾ ਜੀਵਨ ਜੀਉ ਕੇ ਦਸਿਆ।"

ਹੋਰ ਅਨੇਕਾਂ ਵਿਦਵਾਨ ਹਨ ਜਿਹਨਾਂ ਨੇ ਸਿੱਖ ਧਰਮ ਦੀ ਅਥਵਾ ਸ੍ਰੀ ਗੁਰੂ ਗਰੰਥ ਸਾਹਿਬ ਦੀ ਵਿਚਾਰਧਾਰਾ ਦੀ ਵੱਖ ਵੱਖ ਪੱਖਾਂ ਤੋਂ ਪ੍ਰਸੰਸਾ ਕੀਤੀ ਹੈ। ਇਨ੍ਹਾਂ ਵਿਚੋਂ ਕੁਝ ਕੁ ਹਨ: ਸਰ ਜਾਨ ਮੈਲਕਮ, ਜੇ. ਜੀ. ਕਨਿੰਘਮ, ਐਚ. ਐਲ. ਵਿਲਸਨ, ਮੈਕਾਲਿਫ, ਮੈਕਸ ਮਯੂਲਰ, ਮਿਸ ਡਾਰੋਥੀ ਫੀਲਡ, ਡਾਰੋਥੀ ਸ਼ਾਰਟ, ਬਾਰਥ, ਕਾਰਪੇਂਟਰ, ਬਲੂਮ ਫੀਲਡ, ਵਿਡਗਰੀ, ਮੈਕਨੀਕੋਲ...... ਆਦਿ। ਇਨ੍ਹਾਂ ਸਭਨਾਂ ਦੇ ਵਿਚਾਰ ਵੱਡੇ-ਆਕਾਰ ਵਾਲੀ ਪੁਸਤਕ ਵਿਚ ਤਾਂ ਸਮੋਏ ਜਾ ਸਕਦੇ ਹਨ, ਇਕ ਲੇਖ ਵਿਚ ਨਹੀਂ। ਪਰ ਅਸੀਂ

ਸੰਸਾਰ-ਪ੍ਰਸਿਧ ਵਿਦਵਾਨ (ਇਤਿਹਾਸਕਾਰ) ਆਰਨਲ ਟਾਇਨਬੀ ਦੇ ਵਿਚਾਰ ਹੇਠਾਂ-ਅੰਕਿਤ ਕਰਨਾ ਜ਼ਰੂਰੀ ਸਮਝਦੇ ਹਾਂ, ਜੋ ਸਿੱਖ ਧਰਮ ਨੂੰ ਕੇਵਲ ਅੱਜ ਦਾ ਧਰਮ' ਹੀ ਨਹੀਂ ਸਗੋਂ 'ਕਲ੍ਹ ਦਾ ਧਰਮ' ਵੀ ਸਵੀਕਾਰਦਾ ਹੈ। ਉਹ ਲਿਖਦਾ ਹੈ :—

"ਮਨੁੱਖਤਾ ਦਾ ਧਾਰਮਿਕ ਭਵਿਖ ਪਿਆ ਧੁੰਧਲਾ ਹੋਵੇ, ਇਕ ਚੀਜ਼ ਘਟੋ ਘਟ ਦੇਖੀ ਜਾ ਸਕਦੀ ਹੈ। ਉਹ ਇਹ ਕਿ ਵੱਡੇ ਜੀਵਤ ਧਰਮ ਇਕ ਦੂਜੇ ਉਤੇ ਪਹਿਲਾਂ ਨਾਲੋਂ ਵੀ ਵਧੇਰੇ ਅਸਰ ਪਾਉਣਗੇ, ਕਿਉਂਕਿ ਧਰਤੀ ਦੇ ਵੱਖ-ਵੱਖ ਇਲਾਕਿਆਂ ਅਤੇ ਮਨੁਖੀ ਨਸਲ ਦੀਆਂ ਵੱਖ-ਵੱਖ ਸ਼ਾਖਾਂ ਵਿਚਕਾਰ ਸੰਬੰਧ ਵਧ ਰਹੇ ਹਨ। ਇਸ ਹੋਣ ਵਾਲੇ ਵਾਦ ਵਿਵਾਦ ਵਿਚ ਸਿੱਖਾਂ ਦੀ ਧਾਰਮਿਕ ਪੁਸਤਕ 'ਆਦਿ ਗ੍ਰੰਥ' ਕੋਲ ਸੰਸਾਰ ਦੇ ਧਰਮਾਂ ਨੂੰ ਕਹਿਣ ਲਈ ਜੋ ਕੁਝ ਹੈ, ਉਸ ਦੀ ਖਾਸ ਮਹੱਤਤਾ ਅਤੇ ਕੀਮਤ ਹੈ।"

ਸਿੱਖ ਧਰਮ ਦੀਆਂ ਜਿਨ੍ਹਾਂ ਖੂਬੀਆਂ ਨੇ ਸੰਸਾਰ ਭਰ ਦੇ ਧਰਮ-ਚਿੰਤਕਾਂ ਅਤੇ ਵਿਦਵਾਨਾਂ ਦਾ ਧਿਆਨ ਆਪਣੇ ਵਲ ਖਿਚਿਆ ਹੈ, ਹੇਠਾਂ ਅਸੀਂ ਉਨ੍ਹਾਂ ਵਿਚੋਂ ਕੁਝ ਕੁ ਮੁਖ ਖੂਬੀਆਂ ਉਤੇ ਵਿਚਾਰ ਕਰਦੇ ਹਾਂ :

(1) ਧਰਮ ਇਕ ਜੀਵਨ-ਜਾਚ : ਸਿੱਖ ਧਰਮ

ਦੇ ਪ੍ਰਕਾਸ਼ ਤੋਂ ਪਹਿਲਾਂ 'ਧਰਮ' ਕਈ ਤਰ੍ਹਾਂ ਦੇ ਕਰਮ-ਕਾਂਡਾਂ, ਵਹਿਮਾਂ-ਭਰਮਾਂ, ਪਖੰਡਾਂ ਅਤੇ ਅੰਧ-ਵਿਸ਼ਵਾਸ਼ਾਂ ਤਕ ਹੀ ਸੀਮਿਤ ਸੀ। ਲੋਕ ਕਈ ਤਰ੍ਹਾਂ ਦੇ ਕਲਪਿਤ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਸਨ। ਫ਼ਰਿਸ਼ਤਿਆਂ ਦੀ ਹੋਂਦ ਵਿਚ ਯਕੀਨ ਕਰਦੇ ਸਨ। ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਦੀ ਵਿਸ਼ੇਸ਼ ਪ੍ਰਕਾਰ ਦੀ ਸਮੱਗਰੀ ਨਾਲ ਪੂਜਾ ਕੀਤੀ ਜਾਂਦੀ ਸੀ ਸਮਾਧਾਂ, ਮੜ੍ਹੀਆਂ, ਮਕਬਰਿਆਂ ਨੂੰ ਵੀ ਪੂਜਿਆ ਜਾਂਦਾ ਸੀ। ਕੁਦਰਤੀ ਸ਼ਕਤੀਆਂ ਅੱਗ (ਅਗਨੀ-ਦੇਵਤਾ), ਸੂਰਜ, ਪਾਣੀ (ਵਰੁਣ-ਦੇਵਤਾ), ਬੱਦਲ (ਇੰਦਰ ਦੇਵਤਾ) ਦਰੱਖਤਾਂ (ਪਿੱਪਲ, ਤੁਲਸੀ, ਕਿੱਕਰ, ਨਿੰਮ, ਨਾਰੀਅਲ), ਜਾਨਵਰਾਂ (ਗਊ, ਸੱਪ-ਸ਼ੇਸ਼ਨਾਗ, ਗੁੱਗਾ ਸਾਨ, ਮਗਰਮੱਛ) ਆਦਿ ਦੀ ਪੂਜਾ ਕੀਤੀ ਜਾਂਦੀ ਸੀ। ਕਈ ਤਰ੍ਹਾਂ ਦੇ ਯੱਗ ਕੀਤੇ ਜਾਂਦੇ ਸਨ ਜਿਥੇ ਵੇਦ ਮੰਤਰਾਂ ਦਾ ਉਚਾਰਣ ਹੁੰਦਾ ਸੀ ਅਤੇ ਦੇਵੀ-ਦੇਵਤਿਆਂ ਦੀ ਖੁਸ਼ੀ ਲਈ ਜਾਨਵਰਾਂ ਅਤੇ ਮਨੁੱਖਾਂ ਦੀਆਂ ਬਲੀਆਂ ਦਿਤੀਆਂ ਜਾਂਦੀਆਂ ਸਨ। ਲੋਕੀਂ ਆਪਣੇ ਆਪਣੇ ਮਤ (ਧਰਮ) ਅਨੁਸਾਰ ਕਈ ਤਰ੍ਹਾਂ ਦੇ ਭੇਖ ਧਾਰਨ ਕਰਦੇ ਸਨ, ਜਿਵੇਂ ਹਿੰਦੂ ਜਨੇਊ ਦੋ ਧੋਤੀਆਂ, ਕਈ ਤਰ੍ਹਾਂ ਦੇ ਤਿਲਕ, ਸੰਖ-ਚੱਕਰ ਆਦਿਕ ਧਾਰਮਕ ਚਿਨ੍ਹਾਂ ਨੂੰ ਸਰੀਰ ਤੇ ਛਪਵਾਉਂਦੇ ਸਨ, ਅਤੇ ਯੋਗੀ ਖਿੰਥਾ (ਗੋਦੜੀ)

ਡੰਡਾ, ਸਿੰਙੀ ਆਦਿ ਧਾਰਨ ਕਰਦੇ, ਕੰਨ ਪੜਵਾ ਕੇ ਮੁੰਦਰਾਂ ਪਾਉਂਦੇ ਅਤੇ ਸਰੀਰ ਉਤੇ ਸੁਆਹ ਮਲ ਲੈਂਦੇ ਸਨ। ਆਤਮਕ ਸੁਧੀ ਦੀ ਖਾਤਰ ਲੋਕੀਂ ਘਰ-ਬਾਰ ਤਿਆਗ ਕੇ ਜੰਗਲਾਂ ਅਥਵਾ ਪਹਾੜਾਂ ਤੇ ਜਾ ਵਸਦੇ ਸਨ। ਉਥੇ ਕਈ ਤਰ੍ਹਾਂ ਦੇ ਤਪ (ਸਰੀਰ ਨੂੰ ਕਸ਼ਟ ਦੇਣ ਵਾਲੇ ਸਾਧਨ) ਸਾਧਦੇ ਅਤੇ ਸਮਾਧੀਆਂ ਲਾਉਂਦੇ ਸਨ। ਉਥੇ ਕੰਦ-ਮੂਲ ਖਾ ਕੇ ਗੁਜ਼ਾਰਾ ਕਰਦੇ ਸਨ। ਮਨੁਖੀ ਜੀਵਨ ਦੇ ਵੱਖ-ਵੱਖ ਸੰਸਕਾਰ, ਜਨੇਊ ਸੰਸਕਾਰ, ਵਿਆਹ ਸੰਸਕਾਰ, ਮ੍ਰਿਤਕ ਸੰਸਕਾਰ ਸਮੇਂ ਪੁਜਾਰੀ 'ਪੂਜਾ' ਕਰਦੇ ਸਨ ਅਤੇ 'ਦਾਨ' ਪ੍ਰਾਪਤ ਕਰਦੇ ਸਨ। ਮੁਕਤੀ ਦੀ ਖਾਤਰ ਲੋਕ, ਤੀਰਥ ਯਾਤਰਾ ਕਰਦੇ, ਉਥੇ ਜਾ ਕੇ ਦਾਨ-ਪੁੰਨ ਕਰਦੇ ਸਨ। ਕਈ ਥਾਂ ਤੇ ਜਾ ਕੇ ਮੁਕਤੀ ਦੀ ਖਾਤਰ ਆਤਮ-ਹੱਤਿਆ ਵੀ ਕੀਤੀ ਜਾਂਦੀ ਸੀ, ਜਿਵੇਂ ਕਿ ਅਲਾਹਬਾਦ ਵਿਚ 'ਅੱਕਸ਼ਯਵੱਟ' ਨਾਮ ਦੇ ਬੋਹੜ ਦੇ ਦਰਖਤ ਉਤੋਂ ਲੋਕੀਂ ਛਿਲਾਂਗ ਲਾ ਕੇ ਆਤਮ-ਹੱਤਿਆ ਕਰ ਲੈਂਦੇ ਸਨ। ਮਰਨ ਤੋਂ ਪਹਿਲਾਂ ਘਰੋਂ ਲਿਆਂਦਾ ਧਨ-ਮਾਲ ਪਾਂਡਿਆਂ ਨੂੰ 'ਦਾਨ' ਕਰ ਦਿੰਦੇ ਸਨ। ਇਸੇ ਤਰਾਂ ਹੀ ਬਨਾਰਸ ਵਿਚ ਇਕ ਆਰਾ (ਕਰਵੱਤ੍ਰ) ਸੀ ਜਿਸ ਨਾਲ (ਦਾਨ-ਪੁੰਨ ਕਰਨ ਮਗਰੋਂ) ਸਰੀਰ ਕਟਾ ਲੈਣ ਨਾਲ ਮੁਕਤੀ-ਪ੍ਰਾਪਤ ਹੋਣਾ ਮੰਨਿਆ

ਜਾਂਦਾ ਸੀ। ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਸਵਰਗ-ਨਰਕ (ਬਹਿਸ਼ਤ-ਦੋਜ਼ਖ) ਦੀ ਹੋਂਦ ਵਿਚ ਯਕੀਨ ਕਰਦੇ ਸਨ। ਨਰਕਾਂ ਵਿਚ ਪਾਪੀਆਂ ਨੂੰ ਬੜੀਆਂ ਖੌਫਨਾਕ ਸਜਾਵਾਂ ਦੇਣ ਅਤੇ ਸਵਰਗਾਂ ਵਿਚ ਹਰ ਪ੍ਰਕਾਰ ਦੇ ਐਸ਼ੋ-ਇਸ਼ਰਤਾਂ ਦੀ ਪ੍ਰਾਪਤੀ ਹੋਣ ਦਾ ਵਿਚਾਰ ਲੋਕਾਂ ਵਿਚ ਬਹੁਤ ਪ੍ਰਚਲਤ ਸੀ।

ਸਿੱਖ ਧਰਮ ਨੇ 'ਧਰਮ' ਨੂੰ ਅਜਿਹੇ ਅਤੇ ਸੈਂਕੜੇ ਹੋਰ ਅੰਧ-ਵਿਸ਼ਵਾਸਾਂ ਅਤੇ ਕਰਮ-ਕਾਂਡਾਂ ਦੇ ਗੋਰਖ-ਧੰਦੇ ਵਿਚੋਂ ਕਢਿਆ। ਧਰਮ ਨੂੰ ਇਕ ਜੀਵਨ-ਜਾਚ (Way of Life) ਦੇ ਰੂਪ ਵਿਚ ਪ੍ਰਗਟ ਕੀਤਾ। ਅਥਵਾ ਧਰਮ ਨੂੰ ਅਜਿਹੀ ਵਿਚਾਰਧਾਰਾ ਦਾ ਰੂਪ ਦਿਤਾ ਜਿਹੜੀ ਮਨੁਖ ਦੇ ਸਮੁਚੇ-ਜੀਵਨ ਵਿਚ ਉਸ ਦੀ ਅਗਵਾਈ ਕਰ ਸਕੇ। ਗੁਰਬਾਣੀ ਅਤੇ ਗੁਰ-ਇਤਿਹਾਸ ਤੋਂ ਇਹ ਗੱਲ ਭਲੀ ਭਾਂਤ ਪ੍ਰਗਟ ਹੋ ਜਾਂਦੀ ਹੈ ਕਿ ਜਿਥੇ ਗੁਰੂ ਸਾਹਿਬਾਨ ਨੇ ਅੰਧ-ਵਿਸ਼ਵਾਸਾਂ ਅਤੇ ਕਰਮ-ਕਾਂਡਾਂ ਦੀ ਥਾਂ ਉਤੇ ਇਕ ਅਕਾਲ ਪੁਰਖ ਦੀ ਪੂਜਾ (ਨਾਮ ਸਿਮਰਨ/ਗੁਣ-ਗਾਇਨ ਕਰਨ) ਉਤੇ ਹੀ ਜ਼ੋਰ ਦਿਤਾ, ਉਥੇ ਸਮਾਜਕ ਕੁਰੀਤੀਆਂ ਦੂਰ ਕੀਤੀਆਂ, ਰੁਪਏ-ਪੈਸੇ ਦੀ ਵੰਡ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਅਤੇ ਰਾਜਸੀ ਅਤਿਆਚਾਰਾਂ ਵਿਰੁਧ ਲੋਕਾਂ

ਨੂੰ ਲਾਮ-ਬੰਦ ਕੀਤਾ। ਗੁਰੂ ਸਾਹਿਬ ਦੁਆਰਾ ਧਾਰਮਿਕ-ਖੇਤਰ ਵਿਚ ਲਿਆਂਦੀ ਕ੍ਰਾਂਤੀ ਦਾ ਸਿੱਟਾ ਹੀ ਸੀ ਕਿ ਸਦੀਆਂ ਤੋਂ ਲਿਤਾੜੇ ਜਾਂਦੇ ਲੋਕ ਅਤਿਆਚਾਰੀ ਰਾਜਿਆਂ ਨੂੰ ਵੰਗਾਰਨ ਲਗ ਪਏ ਤੇ ਅੰਤ ਨੂੰ ਸੱਚ-ਧਰਮ ਦਾ ਰਾਜ ਸਥਾਪਿਤ ਕਰਨ ਵਿਚ ਕਾਮਯਾਬ ਹੋ ਗਏ। ਅਜ ਦੇ ਵਿਦਵਾਨ ਵੀ ਸਿੱਖ ਧਰਮ ਦੀ ਇਸੇ ਗੱਲੋਂ ਪ੍ਰਸੰਸਾ ਕਰਦੇ ਹਨ ਕਿ ਇਹ ਧਰਮ ਨਿਰਾ ਧਰਮ-ਅਸਥਾਨਾਂ ਵਿਚ ਕੀਤੀ ਜਾਣ ਵਾਲੀ ਪਾਠ-ਪੂਜਾ ਤਕ ਹੀ ਸੀਮਿਤ ਨਹੀਂ, ਸਗੋਂ ਅਜੋਕੇ ਮਨੁਖ ਦੀਆਂ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਹੱਲ ਪੇਸ਼ ਕਰਦਾ ਹੈ।

2. ਧਰਮ ਅਸਥਾਨ (ਗੁਰਦੁਆਰੇ) ਜੀਵਨ-ਜਾਚ ਦੇ ਸਿਖਲਾਈ ਕੇਂਦਰ : ਹੋਰਨਾਂ ਧਰਮਾਂ ਦੀ ਤਰ੍ਹਾਂ ਸਿੱਖਾਂ ਦੇ 'ਧਰਮ-ਮੰਦਰ'—ਗੁਰਦੁਆਰੇ—ਨਿਰੇ ਪਾਠ-ਪੂਜਾ ਦੇ ਅਸਥਾਨ ਹੀ ਨਹੀਂ ਹਨ। ਇਨ੍ਹਾਂ ਵਿਚ ਜਿਥੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ, ਕਥਾ ਅਤੇ ਕੀਰਤਨ ਕੀਤੇ ਜਾਂਦੇ ਹਨ, ਉਥੇ ਵਿਖਿਆਨਾਂ ਰਾਹੀਂ ਧਰਮ-ਸਿਧਾਂਤਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ, ਤਾਂ ਜੋ ਲੋਕ ਆਪਣੇ ਨਿਤਾ-ਪ੍ਰਤੀ ਦੇ ਜੀਵਨ ਵਿਚ ਉਹਨਾਂ ਤੋਂ ਅਗਵਾਈ ਲੈ ਸਕਣ। ਗੁਰੂ ਸਾਹਿਬਾਨ ਦੇ ਸਮਾਜ-ਸੁਧਾਰਾਂ

ਪ੍ਰਤਿ ਪ੍ਰਗਟਾਏ ਵਿਚਾਰਾਂ ਨੂੰ ਇਥੇ ਅਮਲੀ ਸ਼ਕਲ ਦਿਤੀ ਜਾਂਦੀ ਹੈ। ਜਿਵੇਂ ਗੁਰੂ-ਪਾਤਸ਼ਾਹ ਨੇ ਜ਼ਾਤ-ਪਾਤ ਅਤੇ ਅਮੀਰੀ-ਗਰੀਬੀ ਦੇ ਵਿਤਕਰਿਆਂ ਵਿਰੁਧ ਜਹਾਦ ਛੇੜਿਆ ਸੀ। ਉਹਨਾਂ ਦੇ ਅਜਿਹੇ ਵਿਚਾਰਾਂ ਦੀ ਪੂਰਤੀ ਲਈ ਗੁਰਦੁਆਰੇ ਵਿਚ ਲੰਗਰ ਦੀ ਪ੍ਰਥਾ ਚਾਲੂ ਕੀਤੀ ਗਈ ਸੀ ਅਤੇ ਸਰੋਵਰ ਬਣਾਏ ਗਏ ਸਨ। ਲੰਗਰ ਵਿਚ ਅਜ ਤਕ ਹਰੇਕ ਧਰਮ, ਜ਼ਾਤ, ਅਮੀਰ-ਗਰੀਬ ਸਭ ਮਨੁੱਖ ਪੰਗਤ ਵਿਚ ਬੈਠ ਕੇ ਲੰਗਰ ਛਕਦੇ ਹਨ ਅਤੇ ਸਰੋਵਰਾਂ ਵਿਚ ਇਕੱਠੇ ਇਸ਼ਨਾਨ ਕਰਦੇ ਹਨ। ਇੰਝ ਲੰਗਰ ਅਤੇ ਸਰੋਵਰ ਮਨੁੱਖਾਂ ਵਿਚ ਪਏ ਹੋਏ ਹਰ ਤਰ੍ਹਾਂ ਦੇ ਵਿਤਕਰੇ ਦੂਰ ਕਰਦੇ ਹਨ। ਜੇ ਗੁਰੂ ਸਾਹਿਬ ਨੇ ਇਸਤ੍ਰੀ ਜਾਤੀ ਦੇ ਹੱਕ ਵਿਚ ਅਵਾਜ਼ ਉਠਾਈ, ਤਾ ਗੁਰਦੁਆਰਿਆਂ ਵਿਚ ਉਸ ਨੂੰ ਆਉਣ ਦੀ ਖੁਲ੍ਹ ਦਿਤੀ। ਕੇਵਲ ਇਹ ਖੁਲ੍ਹ ਹੀ ਨਹੀਂ ਦਿਤੀ ਸਗੋਂ, ਹਰ-ਪ੍ਰਕਾਰ ਦਾ ਧਾਰਮਕ-ਫਰਜ਼ ਅਦਾ ਕਰਨ ਦੀ ਖੁਲ੍ਹ ਵੀ ਦਿਤੀ। ਸਿੱਖ ਇਸਤ੍ਰੀ ਮਰਦਾਂ ਦੀ ਤਰ੍ਹਾਂ ਗੁਰਦੁਆਰੇ ਦੇ ਗਰੰਥੀ ਦਾ ਫਰਜ਼ ਨਿਭਾ ਸਕਦੀ ਹੈ, ਕੀਰਤਨ, ਕਥਾ ਅਤੇ ਵਿਖਿਆਨ ਕਰ ਸਕਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸਤਰੀਆਂ ਨੂੰ ਧਰਮ-ਪ੍ਰਚਾਰਕਾਂ ਦੇ ਤੌਰ ਤੇ ਵੀ

ਨੀਯਤ ਕੀਤਾ ਸੀ। ਗੁਰੂ ਸਾਹਿਬ ਨੇ ਪਰਦੇ (ਘੁੰਡ) ਵਿਰੁਧ ਅਵਾਜ਼ ਉਠਾਈ ਸੀ, ਇਸ ਦੇ ਨਾਲ ਹੀ ਉਨ੍ਹਾਂ ਸਿੱਖ-ਇਸਤਰੀਆਂ ਨੂੰ ਇਹ ਹੁਕਮ ਕੀਤਾ ਸੀ ਕਿ ਉਹ ਗੁਰਦੁਆਰੇ ਵਿਚ ਘੁੰਡ-ਕੱਢ ਕੇ ਨਾ ਆਉਣ। ਸਤਿਗੁਰਾਂ ਨੇ ਗੁਰਦੁਆਰਿਆਂ ਦੀਆਂ ਬਿਲਡਿੰਗਾਂ ਵਿਚ ਦਵਾਖਾਨੇ (ਹਸਪਤਾਲ), ਪਿੰਗਲਵਾੜੇ ਅਤੇ ਯਤੀਮ ਖਾਨੇ ਬਣਵਾਏ। ਇਥੋਂ ਤਕ ਕਿ ਬਚਿਆਂ ਨੂੰ ਸੰਸਾਰੀ-ਵਿਦਿਆ ਦੇਣ ਦਾ ਪ੍ਰਬੰਧ ਵੀ ਗੁਰਦੁਆਰਿਆਂ ਵਿਚ ਕੀਤਾ ਗਿਆ।

ਗੁਰੂ ਸਾਹਿਬਾਨ ਨੇ ਗੁਰਦੁਆਰਿਆਂ ਨੂੰ ਧਾਰਮਕ, ਸਮਾਜਕ, ਆਰਥਕ ਸਰਗਰਮੀਆਂ ਦੇ ਨਾਲ ਨਾਲ ਰਾਜਸੀ ਸਰਗਰਮੀਆਂ ਦਾ ਕੇਂਦਰ ਵੀ ਬਣਾਇਆ। ਆਪ ਵਕਤ ਦੇ ਅਤਿਆਚਾਰੀ ਰਾਜਿਆਂ ਵਿਰੁਧ ਪ੍ਰਚਾਰ ਗੁਰਦੁਆਰਿਆਂ ਵਿਚੋਂ ਹੀ ਕਰਦੇ ਸਨ, ਨਾ ਕਿ ਗੁਰਦੁਆਰਿਆਂ ਤੋਂ ਦੂਰ ਵਖਰੀਆਂ ਸਟੇਜਾਂ ਲਗਾ ਕੇ। 'ਅਕਾਲ ਤਖਤ' ਵੇਖਣ ਨੂੰ ਇਕ ਗੁਰਦੁਆਰਾ ਹੀ ਤਾਂ ਹੈ, ਪਰ ਛੇਵੇਂ ਪਾਤਸ਼ਾਹ ਇਥੇ ਤਖਤ ਤੇ ਬਿਰਾਜਮਾਨ ਹੁੰਦੇ ਸਨ, ਜਿਸ ਨੂੰ ਸਚਾ-ਤਖਤ ਕਿਹਾ ਜਾਂਦਾ ਸੀ, ਤੇ ਦਿੱਲੀ ਦੇ ਤਖਤ ਨੂੰ ਝੂਠਾ ਤਖਤ। ਸਿੱਖ ਇਥੇ ਵਧੀਆ ਘੋੜੇ ਅਤੇ ਹਥਿਆਰ ਲਿਆ ਕੇ ਗੁਰੂ ਪਾਤਸ਼ਾਹ ਨੂੰ ਭੇਟਾ ਕਰਦੇ ਸਨ। ਸਿੱਖਾਂ ਨੂੰ ਫੌਜੀ-

ਟਰੇਨਿੰਗ ਵੀ ਇਥੇ ਹੀ ਦਿਤੀ ਜਾਂਦੀ ਸੀ। ਦਸਮ-ਪਾਤਸ਼ਾਹ ਨੇ ਬਹੁਤੇ ਜੰਗ ਗੁਰਦੁਆਰਿਆਂ ਵਿਚੋਂ ਹੀ ਲੜੇ ਸਨ, ਜਿਨ੍ਹਾਂ ਨੂੰ ਕਿਲ੍ਹਿਆਂ ਦਾ ਰੂਪ ਦਿਤਾ ਗਿਆ ਸੀ। ਸਿੱਖਾਂ ਨੇ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕਢਣ ਲਈ ਆਜ਼ਾਦੀ ਦੀ ਲੜਾਈ ਵੀ ਗੁਰਦੁਆਰਿਆਂ ਵਿਚੋਂ ਹੀ ਆਰੰਭ ਕੀਤੀ ਸੀ।

ਇਹ ਕੁਝਕੁ ਉਦਾਹਰਣਾਂ ਹੀ ਸਿੱਧ ਕਰਨ ਲਈ ਕਾਫੀ ਹਨ ਕਿ ਗੁਰਦੁਆਰੇ ਸਮੁੱਚੀ ਸਿੱਖ-ਜੀਵਨ ਜਾਚ ਦੇ ਸਿਖਲਾਈ-ਕੇਂਦਰ ਹਨ, ਨਾ ਕਿ ਨਿਰਾ ਪਾਠ-ਪੂਜਾ ਕਰਨ ਦੇ ਅਸਥਾਨ।

3. ਇਕ ਪ੍ਰਭੂ ਵਿਚ ਵਿਸ਼ਵਾਸ ਤੇ ਹੋਰ ਦੇਵੀ-ਦੇਵਤਿਆਂ ਦਾ ਵਿਰੋਧ : ਸਿੱਖ ਧਰਮ ਨੇ ਅਵਤਾਰਵਾਦ ਦੇ ਸਿਧਾਂਤ ਦਾ ਸਖਤ ਵਿਰੋਧ ਕੀਤਾ, ਜਿਸ ਅਧੀਨ ਇਹ ਮੰਨਿਆ ਜਾਂਦਾ ਸੀ ਕਿ ਪ੍ਰਭੂ ਮਨੁੱਖਾਂ ਦੀ ਤਰ੍ਹਾਂ ਦੇਵਤਿਆਂ ਦੇ ਰੂਪ ਵਿਚ ਜਨਮ ਲੈਂਦਾ ਹੈ। ਇਸ ਵਿਸ਼ਵਾਸ ਦੇ ਸਿੱਟੇ ਵਜੋਂ ਅਨੇਕਾਂ ਦੇਵੀ-ਦੇਵਤਿਆਂ ਦੀ ਪੂਜਾ ਅਰੰਭ ਹੋ ਗਈ ਸੀ, ਜੋ ਮੰਦਰਾਂ ਵਿਚ ਮਨੋਕਲਪਿਤ ਮੂਰਤੀਆਂ ਬਣਾ ਕੇ ਕੀਤੀ ਜਾਂਦੀ ਸੀ। ਇਸ ਸਿਧਾਂਤ ਦਾ ਵਿਰੋਧ ਕਰਦਿਆਂ ਹੋਇਆਂ ਗੁਰੂ ਸਾਹਿਬਾਨ ਨੇ ਕਿਹਾ ਕਿ ਉਹ ਮੂੰਹ ਹੀ ਜਲ ਜਾਵੇ ਜੋ ਇਹ ਕਹਿੰਦਾ ਹੈ ਕਿ ਪ੍ਰਭੂ ਜਨਮ

ਲੈਂਦਾ ਹੈ—

—ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥

(ਭੈਰਉ ਮ: ੫, ੧੧੩੬)

ਸਤਿਗੁਰਾਂ ਨੇ ਕਿਹਾ ਕਿ ਲੋਕੀਂ ਸਮੇਂ ਸਮੇਂ ਦੇ ਰਾਜਿਆਂ ਨੂੰ ਅਵਤਾਰ ਮਿਥ ਕੇ ਉਹਨਾਂ ਦੀ ਪੂਜਾ ਕਰ ਰਹੇ ਹਨ, ਪਰ ਇਹ ਅਵਤਾਰ ਪ੍ਰਭੂ ਦਾ ਅੰਤ ਨਹੀਂ ਪਾ ਸਕੇ। ਇਹ ਅਵਤਾਰ ਵੀ ਆਮ ਲੋਕਾਂ ਦੀ ਤਰ੍ਹਾਂ ਮਾਇਆ-ਜਾਲ ਵਿਚ ਫਸੇ ਰਹੇ ਹਨ ਅਤੇ ਅੰਤ ਨੂੰ ਮੌਤ ਦਾ ਸ਼ਿਕਾਰ ਹੋ ਗਏ—

— ਜੁਗਹ ਜੁਗਹ ਕੇ ਰਾਜੇ ਕੀਏ,

ਗਾਵਹਿ ਕਰਿ ਅਵਤਾਰੀ ॥

ਤਿਨ ਭੀ ਅੰਤੁ ਨ ਪਾਇਆ ਤਾਕਾ,

ਕਿਆ ਕਰਿ ਆਖਿ ਵੀਚਾਰੀ ॥

(ਆਸਾ ਮ: ੩ ਅਸ਼ਟਪਦੀਆਂ, ੪੨੪)

—ਅਵਤਾਰ ਨ ਜਾਨਹਿ ਅੰਤੁ ॥

ਪਰਮੇਸ਼ਰ ਪਾਰਬ੍ਰਹਮ ਬੇਅੰਤੁ ॥ (ਰਾਮਕਲੀ ਮ: ੩)

—ਦਸ ਅਉਤਾਰ ਰਾਜੇ ਹੋਇ ਵਰਤੇ,

ਮਹਾਦੇਵ ਅਉਧੂਤਾ ॥

ਤਿਨੁ ਭੀ ਅੰਤ ਨਾ ਪਾਇਓ ਤੇਰਾ,

ਲਾਇ ਥਕੇ ਬਿਭੂਤਾ ॥ (ਸੂਹੀ ਮ: ੫, ੭੪੭)

— ਅੰਤ ਮਰੇ ਪਛੁਤਾਇ ਪ੍ਰਿਥੀ ਪਰ,
ਜੇ ਜਗ ਮੈ ਅਵਤਾਰ ਕਹਾਏ ॥
ਰੇ ਮਨ, ਲੈਲ ! ਇਕੇਲ ਹੀ ਕਾਲ ਕੇ,
ਲਾਗਤ ਕਾਹਿ ਨ ਪਾਇਨਿ ਧਾਏ ॥
(ੜੜ ਸਵੈਯੇ, ਪਾ: ੧੦)

ਦੇਵ-ਪੂਜਾ ਨੂੰ ਤਿਆਗਣ ਅਤੇ ਇਕ-ਪ੍ਰਭੂ ਦੀ ਸਿਫਤ-ਸਲਾਹ ਕਰਨ ਦਾ ਉਪਦੇਸ਼ ਦਿੰਦਿਆਂ ਦਸਮ-ਪਿਤਾ ਫੁਰਮਾਉਂਦੇ ਹਨ :—

'ਕੋਊ ਦਿਜੇਸ ਕੋ ਮਾਨਤ ਹੈ,
ਅਰੁ ਕੋਊ ਮਹੇਸ ਕੋ ਏਸ ਬਤੈ ਹੈ ॥
ਕੋਊ ਕਹੈ, ਬਿਸਨੋ ਬਿਸਨਾਯਕ,
ਜਾਹਿ ਭਜੇ ਅਘ ਓਘ ਕਟੈ ਹੈ ॥
ਬਾਰ ਹਜਾਰ ਬਿਚਾਰ ਅਰੇ ਜੜ,
ਅੰਤ ਸਮੇਂ ਸਭ ਹੀ ਤਜਿ ਜੈ ਹੈ ॥
ਤਾਹੀ ਕੋ ਧਯਾਨ ਪ੍ਰਮਾਨਿ ਹੀਏ,
ਜੋਊ ਥਾ, ਅਬ ਹੈ, ਅਰੁ ਆਗੇ ਊ ਹ੍ਵੈ ਹੈ ॥
(ੜੜ ਸਵੱਈਏ ਪਾਤਸ਼ਾਹੀ ੧੦)

ਗੁਰਬਾਣੀ ਵਿਚ ਬੜਾ ਸਪੱਸ਼ਟ ਆਖਿਆ ਗਿਆ ਹੈ ਕਿ ਦੇਵੀ-ਦੇਵਤਿਆਂ ਦੀ ਪੂਜਾ ਨੂੰ ਤਿਆਗੋ ਅਤੇ ਕੇਵਲ

ਇਕ ਅਕਾਲ ਪੁਰਖ ਦੀ ਪੂਜਾ ਕਰੋ :

—ਜਉ ਜਾਚਉ ਤਉ ਕੇਵਲ ਰਾਮ।
ਆਨ ਦੇਵ ਸਿਉ ਨਾਹੀ ਕਾਮ ॥

(ਭੈਰਉ ਕਬੀਰ ਜੀਉ-੧੧੬੨)

—ਹਉ ਤਉ ਏਕੁ ਰਮਈਆ ਲੈਹਉ ॥
ਆਨ ਦੇਵ ਬਦਲਾਵਨਿ ਦੈਹਉ ॥

(ਗੋਂਡ ਬਾਣੀ ਨਾਮਦੇਵ ਜੀਉ ਕੀ—੮੭੪)

—ਨ ਦੇਵ ਦਾਨਵਾ ਨਰਾ,
ਨ ਸਿਧ ਸਾਧਿਕਾ ਧਰਾ ॥
ਅਸਤਿ ਏਕ ਦਿਗਰਿ ਕੁਈ।
ਏਕ ਤੁਈ ਏਕ ਤੁਈ ॥

(ਵਾਰ ਮਾਝ, ਮ: ੧—੧੪੪)

—ਸਾਹਿਬੁ ਮੇਰਾ ਏਕੋ ਹੈ ॥
ਏਕੋ ਹੈ ਭਾਈ ਏਕੋ ਹੈ ॥

(ਆਸਾ ਮ: ੧ - ੩੫੦)

ਇਕ ਪ੍ਰਭੂ ਦੀ ਪੂਜਾ ਦਾ ਉਪਦੇਸ਼ ਦੇਣ ਦੇ ਨਾਲ ਨਾਲ ਗੁਰਬਾਣੀ ਵਿਚ ਪ੍ਰਭੂ ਦੇ ਸਰੂਪ ਨੂੰ ਵੀ ਚੰਗੀ ਤਰ੍ਹਾਂ ਬਿਆਨ ਕੀਤਾ ਗਿਆ ਹੈ, ਅਥਵਾ ਪ੍ਰਭੂ ਦੇ ਗੁਣਾਂ ਦਾ ਬਿਆਨ ਕੀਤਾ ਗਿਆ ਹੈ। ਮੂਲ-ਮੰਤਰ ਵਿਚ ਸਪੱਸ਼ਟ

ਕੀਤਾ ਗਿਆ ਹੈ ਕਿ ਪ੍ਰਭੂ ਕੇਵਲ ਇਕ ਹੈ, ਉਹ ਇਕ-ਰਸ ਵਿਆਪਕ ਹੈ, ਉਹ ਸਥਾਈ ਹੋਂਦ ਵਾਲਾ ਹੈ, ਉਹ ਇਸ ਬ੍ਰਹਿਮੰਡ ਅਤੇ ਹੋਰ ਅਣਦਿਸਦੇ ਬ੍ਰਹਿਮੰਡਾਂ ਦਾ ਰਚਣਹਾਰ ਹੈ ਅਤੇ ਆਪਣੀ ਰਚਨਾ ਵਿਚ ਵਿਆਪਕ ਹੈ, ਉਹ ਨਿਡਰ ਅਤੇ ਨਿਰਵੈਰ ਹੈ, ਸਮੇਂ ਦੀ ਬੰਦਸ਼ ਵਿਚ ਨਹੀਂ। ਅਥਵਾ ਜਨਮ-ਮਰਨ ਦੇ ਗੇੜ ਵਿਚ ਨਹੀਂ ਆਉਂਦਾ। ਅਜਨਮਾ ਹੈ, ਉਸ ਦਾ ਪ੍ਰਕਾਸ਼ ਉਸ ਦੇ ਆਪੇ ਤੋਂ ਹੀ ਹੋਇਆ ਹੈ ਅਥਵਾ ਉਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ ਅਤੇ ਅਜਿਹਾ ਪ੍ਰਭੂ ਗੁਰੂ ਦੀ ਕ੍ਰਿਪਾ ਸਦਕਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ:—

> ੧ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ
> ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

4. ਸ਼ਬਦ-ਗੁਰੂ ਦੀ ਅਗਵਾਈ : ਸਿੱਖ ਧਰਮ ਨੇ 'ਸ਼ਬਦ' ਨੂੰ ਹੀ ਗੁਰੂ ਸਵੀਕਾਰ ਕੀਤਾ ਹੈ। ਜਿਸ ਦਾ ਭਾਵ ਹੈ ਉਹ ਗਿਆਨ ਜੋ ਗੁਰੂ ਸਾਹਿਬਾਨ ਨੂੰ ਪ੍ਰਭੂ ਨਾਲ ਇਕਸੁਰ ਹੋਣ ਮਗਰੋਂ ਪ੍ਰਾਪਤ ਹੋਇਆ ਅਤੇ ਜਿਸ ਨੂੰ ਗੁਰੂ ਗਰੰਥ ਸਾਹਿਬ ਦੇ ਰੂਪ ਵਿਚ ਸੰਕਲਤ ਕੀਤਾ ਗਿਆ ਹੈ। ਜਾਂ ਇਉਂ ਕਹਿ ਲਈਏ ਕਿ ਗੁਰਬਾਣੀ ਹੀ ਗੁਰੂ ਹੈ, ਗੁਰਬਾਣੀ ਅਮਰ ਹੈ ਇਸ ਦੇ ਉਲਟ ਦੇਹ ਨਾਸ਼ਮਾਨ ਹੈ ਅਤੇ

ਨਾਸ਼ ਹੋਣ ਵਾਲੀ ਚੀਜ਼ ਨੂੰ ਗੁਰੂ ਨਹੀਂ ਮੰਨਿਆ ਜਾ ਸਕਦਾ।

ਗੁਰੂ ਨਾਨਕ ਦੇਵ ਜੀ ਨੇ ਬਹੁਤ ਸਪੱਸ਼ਟ ਕਰਕੇ ਲਿਖਿਆ ਹੈ ਕਿ ਸ਼ਬਦ ਹੀ ਗੁਰੂ ਹੈ। ਇਸ ਤੋਂ ਬਿਨਾਂ ਸੰਸਾਰ ਦੇ ਲੋਕੀਂ ਓਝੜੇ ਪਏ ਰਹਿੰਦੇ ਹਨ. ਖੁਆਰ ਹੁੰਦੇ ਹਨ, ਪਰ ਸ਼ਬਦ ਦੇ ਲੜ ਲਗ ਕੇ ਉਹ ਸੰਸਾਰ-ਸਾਗਰ ਤਰ ਜਾਂਦੇ ਹਨ, ਆਪਣਾ ਜੀਵਨ ਸਫਲ ਕਰ ਲੈਂਦੇ ਹਨ :—

—ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦ ਗੁਰੂ ਸੁਰਤਿ ਧੁਨਿ ਚੇਲਾ ॥
(ਰਾਮਕਲੀ ਮ: ੧, ਸਿਧ ਗੋਸਟਿ—੯੪੩)

—ਸਬਦੁ ਗੁਰ ਪੀਰਾ, ਗਹਿਰ ਗੰਭੀਰਾ,
ਬਿਨੁ ਸਬਦੈ ਜਗੁ ਬਉਰਾਨੰ ॥
ਪੂਰਾ ਬੈਰਾਗੀ ਸਹਜਿ ਸੁਭਾਗੀ,
ਸਚੁ ਨਾਨਕ ਮਨੁ ਮਾਨੰ ॥
(ਰਾਗ ਸੋਰਠਿ ਮ: ੧—੬੩੫)

ਜਿਹੜੇ ਮਨੁੱਖ ਗੁਰਬਾਣੀ ਨਾਲ ਪ੍ਰੀਤ ਪਾਉਂਦੇ ਹਨ, ਗੁਰਬਾਣੀ ਨੂੰ ਗੁਰੂ ਸਮਝ ਕੇ ਬਾਣੀ ਦੇ ਉਪਦੇਸ਼ਾਂ

ਨੂੰ ਹਿਰਦੇ ਵਿਚ ਧਾਰਦੇ ਅਤੇ ਮੰਨਦੇ ਹਨ, ਉਹਨਾਂ ਨੂੰ ਇਹ ਪ੍ਰਤੀਤ ਹੋ ਜਾਂਦੀ ਹੈ ਕਿ ਗੁਰਬਾਣੀ ਜਿਥੇ ਉਹਨਾਂ ਨੂੰ ਪ੍ਰਭੂ ਨਾਲ ਜੋੜਦੀ ਹੈ, ਉਥੇ ਉਨ੍ਹਾਂ ਦੇ ਜੀਵਨ ਵਿਚ ਆਈਆਂ ਸਮੱਸਿਆਵਾਂ ਦਾ ਸਮਾਧਾਨ ਕਰਦੀ ਹੈ—

—ਬਾਣੀ ਗੁਰੂ, ਗੁਰੂ ਹੈ ਬਾਣੀ;
ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ;
ਪਰਤਖਿ ਗੁਰੂ ਨਿਸਤਾਰੇ ॥ (ਨਟ ਮ: ੪ - ੯੮੨)

'ਬਾਣੀ' ਨੂੰ ਗੁਰੂ ਸਾਹਿਬਾਨ ਨੇ ਆਪਣੀ ਰਚਨਾ' ਨਹੀਂ ਮੰਨਿਆ ਸਗੋਂ ਅਕਾਲ ਪੁਰਖ ਵਲੋਂ ਹੋਈ ਪ੍ਰੇਰਨਾ ਵਜੋਂ ਆਪਣੇ ਮੁਖੋਂ ਨਿਕਲੇ ਵਾਕ ਮੰਨਿਆ ਹੈ ਇਹੀ ਕਾਰਨ ਹੈ ਕਿ ਬਾਣੀ ਦੀ ਸੰਪਾਦਨਾ ਕਰਨ ਵਾਲੇ ਅਤੇ ਬਾਣੀ ਨੂੰ (ਗੁਰੂ) ਗਰੰਥ ਸਾਹਿਬ ਵਿਚ ਸੰਕਲਤ ਕਰਨ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਵੀ, ਬਾਣੀ ਦਾ ਸਤਿਕਾਰ ਉਵੇਂ ਹੀ ਕਰਦੇ ਸਨ, ਜਿਵੇਂ ਕਿ ਉਨ੍ਹਾਂ ਦੇ ਸਿੱਖ ਕਰਦੇ ਸਨ।

ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਭਾਵੇਂ ਕਿ ਦੇਹਧਾਰੀ ਗੁਰੂ ਦੀ ਪ੍ਰੰਪਰਾ ਜਾਰੀ ਰਹੀ

ਹੈ ਤਾਂ ਭੀ ਸਭ ਸਤਿਗੁਰਾਂ ਨੇ ਇਸ ਗੱਲ ਦਾ ਪ੍ਰਚਾਰ ਨਹੀਂ ਕੀਤਾ ਕਿ ਉਨ੍ਹਾਂ ਦੀ ਦੇਹ ਗੁਰੂ ਹੈ, ਸਗੋਂ ਬਾਣੀ ਵਿਚ ਇਸ ਗੱਲ ਨੂੰ ਵਾਰ-ਵਾਰ ਦੁਹਰਾਇਆ ਹੈ ਕਿ ਸ਼ਬਦ ਅਥਵਾ ਗੁਰਬਾਣੀ ਹੀ ਗੁਰੂ ਹੈ। ਗੁਰੂ ਗੋਬਿੰਦ ਸਿੰਘ ਨੇ ਸਰੀਰ ਤਿਆਗਣ ਤੋਂ ਪਹਿਲਾਂ (ਗੁਰੂ ਗਰੰਥ ਸਾਹਿਬ ਜੀ) ਨੂੰ ਗੁਰਿਆਈ ਬਖਸ਼ੀ ਅਤੇ ਦੇਹਧਾਰੀ ਗੁਰੂ ਦੀ ਪ੍ਰੰਪਰਾ ਨੂੰ ਹਮੇਸ਼ਾਂ ਲਈ ਸਮਾਪਤ ਕਰ ਦਿਤਾ। ਉਨ੍ਹਾਂ ਨੇ ਗੁਰੂ ਗਰੰਥ ਸਾਹਿਬ ਅਤੇ ਪੰਥ ਨੂੰ ਸਾਂਝੇ ਰੂਪ ਵਿਚ ਗੁਰਿਆਈ ਦਿਤੀ। ਤਿਆਰ-ਬਰ-ਤਿਆਰ ਪੰਜ ਸਿੱਖ, ਗੁਰੂ ਪੰਥ ਦੀ ਪ੍ਰਤੀਨਿਧਤਾ ਕਰਦੇ ਹੋਇ ਗੁਰੂ ਦੇ ਸਰੀਰਕ ਫ਼ਰਜ਼ਾਂ ਨੂੰ ਨਿਭਾਉਂਦੇ ਹਨ, ਪਰ ਪਰਮੁਖਤਾ '<u>ਬਾਣੀ</u>' ਦੀ ਹੈ।

ਅਠਾਰਵੀਂ ਸਦੀ ਦੇ ਆਰੰਭ ਤੋਂ ਲੈ ਕੇ ਅਖੀਰ ਤਕ, ਸਿੱਖ ਪਹਿਲਾਂ ਤਾਂ ਆਪਣੀ ਹੋਂਦ ਨੂੰ ਬਰਕਰਾਰ ਰਖਣ ਲਈ ਸੰਘਰਸ਼ ਰੱਤ ਰਹੇ ਅਤੇ ਇਸ ਪਵਿੱਤਰ ਕਾਜ ਲਈ ਉਨ੍ਹਾਂ ਨੇ ਅਨੇਕਾਂ ਤਰ੍ਹਾਂ ਦੀਆਂ ਕੁਰਬਾਨੀਆ ਦਿਤੀਆਂ; ਕਦੇ ਛਾਪਾਮਾਰ-ਯੁਧ ਨੀਤੀ ਨੂੰ ਅਪਣਾਇਆ ਤੇ ਕਦੇ ਵੈਰੀਆਂ ਨਾਲ ਆਮੋ-ਸਾਹਮਣੇ ਹੋ ਕੇ ਲੜੇ ਅਤੇ ਫਿਰ ਆਪਣੇ

ਬੋਲ-ਬਾਲੇ (ਰਾਜ-ਭਾਗ) ਕਾਇਮ ਕਰਨ ਲਈ ਯਤਨਸ਼ੀਲ ਰਹੇ। ਜਿਸ ਦੇ ਫਲ ਸਰੂਪ ਪਹਿਲਾਂ ਸਿੱਖ ਮਿਸਲਾਂ ਦਾ ਰਾਜ ਤੇ ਫਿਰ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੋਂਦ ਵਿਚ ਆਇਆ। ਇਸ ਸਾਰੇ ਸਮੇਂ (1708 ਤੋਂ 1799) ਤੱਕ ਸਿੱਖਾਂ ਨੇ ਕੇਵਲ 'ਗੁਰੂ ਗਰੰਥ' (ਗੁਰਬਾਣੀ) ਤੋਂ ਹੀ ਅਗਵਾਈ ਪ੍ਰਾਪਤ ਕੀਤੀ ਅਤੇ ਇਹ ਗੱਲ ਸੰਸਾਰ ਸਾਹਮਣੇ ਪ੍ਰਤੱਖ ਹੋ ਗਈ ਕਿ ਸ਼ਬਦ-ਗੁਰੂ ਦੀ ਅਗਵਾਈ ਨਾਲ ਕੌਮਾਂ ਜੀਵਨ ਬਣਾ ਲੈਂਦੀਆਂ ਹਨ, ਯੁਗ ਪਲਟ ਦਿੰਦੀਆਂ ਹਨ ਅਥਵਾ ਕ੍ਰਾਂਤੀ ਲਿਆ ਦਿੰਦੀਆਂ ਹਨ।

"ਸ਼ਬਦ-ਗੁਰੂ ਦੇ ਸਿਧਾਤ ਨੂੰ ਕੇਵਲ ਸਿੱਖ ਧਰਮ ਵਿਚ ਹੀ ਮੰਨਿਆ ਅਤੇ ਪ੍ਰਚਾਰਿਆ ਗਿਆ ਹੈ; ਹੋਰ ਕਿਸੇ ਧਰਮ ਵਿਚ ਨਹੀਂ।"

ਸਰੀਰ ਨੂੰ ਕੋਈ ਮਹਾਨਤਾ ਨਾ ਦੇਣ ਅਤੇ ਸ਼ਬਦ ਨੂੰ ਗੁਰੂ ਸਵੀਕਾਰ ਕਰਨ ਦੇ ਸਿਧਾਂਤ ਕਾਰਨ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ 6 ਗੁਰੂ-ਸਾਹਿਬਾਨ ਦੀ ਬਾਣੀ ਦੇ ਨਾਲ 15 ਭਗਤਾਂ, 3 ਗੁਰਸਿੱਖਾਂ ਅਤੇ 11 ਭੱਟਾਂ ਦੀ ਬਾਣੀ ਸ਼ਾਮਲ ਕੀਤੀ ਗਈ ਹੈ। ਵੇਖਣ ਨੂੰ ਭਾਵੇਂ ਇਹ 35 ਵੱਖ ਵੱਖ ਮਹਾਂ-ਪੁਰਖ ਹਨ, ਪਰ ਵਿਚਾਰਧਾਰਾ

ਇਕ ਸਮਾਨ ਹੈ, ਜਿਸ ਨੂੰ ਸ਼ਬਦ-ਰੂਪ ਵਿਚ ਨਿਰੂਪਣ ਕੀਤਾ ਗਿਆ ਹੈ। ਸਭ ਭਗਤਾਂ ਦੀ ਬਾਣੀ ਨੂੰ (ਜਿਨ੍ਹਾਂ ਵਿਚ ਸ਼ੇਖ ਫਰੀਦ ਜੀ, ਸੂਫ਼ੀ ਫ਼ਕੀਰ, ਵੀ ਹਨ) ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਪ੍ਰਚਾਰ-ਸਫਰਾਂ ਵਿਚ ਵਖ-ਵਖ ਥਾਵਾਂ ਤੋਂ ਆਪ ਇਕੱਤਰ ਕੀਤਾ ਸੀ ਅਤੇ ਆਪਣੀ ਬਾਣੀ ਦੇ ਨਾਲ ਇਕ ਪੋਥੀ ਵਿਚ ਦਰਜ ਕੀਤਾ ਸੀ। ਇਹ ਪੋਥੀ ਗੁਰਿਆਈ ਦੀ ਰਸਮ ਸਮੇਂ ਇਕ ਗੁਰੂ ਸਾਹਿਬ ਤੋਂ ਦੂਜੇ ਗੁਰੂ ਤਕ ਪੁੱਜੀ. ਜਿਸ ਵਿਚ ਉਨ੍ਹਾਂ ਨੇ ਆਪਣੀ ਬਾਣੀ ਦਰਜ ਕੀਤੀ। ਇੰਝ ਪਹਿਲੇ ਚਾਰ ਸਤਿਗੁਰਾਂ ਦੇ ਨਾਲ, ਆਪਣੀ ਬਾਣੀ ਬਾਬਾ ਸੁੰਦਰ ਜੀ ਦੀ (ਰਾਮਕਲੀ)ਸੱਦ' ਭਾਈ ਸੱਤਾ ਤੇ ਭਾਈ ਰਾਇ ਬਲਵੰਡ ਦੀ ਵਾਰ ਅਤੇ 11 ਭੱਟਾਂ ਦੀ ਬਾਣੀ ਸ਼ਾਮਲ ਕਰ ਕੇ, ਗੁਰੂ ਅਰਜਨ ਪਾਤਸ਼ਾਹ ਨੇ ਇਸ ਸਾਰੀ ਬਾਣੀ ਨੂੰ 'ਸ੍ਰੀ ਗੁਰੂ ਗਰੰਥ ਸਾਹਿਬ ਜੀ' ਦਾ ਰੂਪ ਦਿਤਾ। ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਾਰੀ ਬਾਣੀ ਵਿਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਿਲ ਕੀਤੀ।

ਜੇ ਕੇਵਲ ਦੇਹ (ਸਰੀਰ) ਨੂੰ ਹੀ ਗੁਰੂ ਸਵੀਕਾਰਿਆ ਜਾਂਦਾ ਤਾਂ ਕੇਵਲ ਗੁਰੂ ਸਾਹਿਬਾਨ ਦੀ ਬਾਣੀ ਨੂੰ ਹੀ 'ਗੁਰੂ'

ਦਾ ਦਰਜਾ ਮਿਲਣਾ ਸੀ, ਪਰ ਗੁਰੂ ਨਾਨਕ ਪਾਤਸ਼ਾਹ ਨੇ ਜਿਥੇ ਸੰਸਾਰ ਨੂੰ 'ਸ਼ਬਦ ਗੁਰੂ' ਦਾ ਨਿਵੇਕਲਾ ਸਿਧਾਂਤ ਦਿਤਾ, ਉਥੇ ਭਗਤਾਂ ਤੇ ਸੂਫੀ ਸੰਤਾਂ ਦੀ ਬਾਣੀ ਆਪ ਇਕੱਤਰ ਕਰ ਕੇ ਅਤੇ ਆਪਣੀ ਬਾਣੀ ਦੇ ਨਾਲ ਇਕੋ ਪੋਥੀ ਵਿਚ ਦਰਜ ਕਰ ਕੇ ਸ਼ਬਦ-ਗੁਰੂ ਦੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾਇਆ ।

੫. ਨਾਮ-ਸਿਮਰਨ ਦੁਆਰਾ ਆਚਰਣ ਦੀ ਉਸਾਰੀ ਤੇ ਕੌਮੀ ਕ੍ਰਾਂਤੀ ; ਸਿੱਖ ਧਰਮ ਵਿਚ ਨਾਮ ਸਿਮਰਨ ਉਤੇ ਬਹੁਤ ਜ਼ੋਰ ਦਿਤਾ ਗਿਆ ਹੈ ; ਜਿਸ ਦਾ ਅਰਥ ਹੈ ਪ੍ਰਭੂ ਦੀ ਸਿਫਤ-ਸਲਾਹ ਕਰਨੀ, ਉਸ ਦੇ ਗੁਣਾਂ ਦਾ ਗਾਇਨ ਕਰਨਾ ।

ਗੁਰੂ ਸਾਹਿਬ ਇਸ ਵਿਚਾਰ ਦੇ ਧਾਰਨੀ ਸਨ ਕਿ ਪ੍ਰਭੂ—ਅਕਾਲ ਪੁਰਖ ਸਮੂਹ ਗੁਣਾਂ ਅਤੇ ਚੰਗਿਆਈਆਂ ਦਾ ਸੋਮਾ ਅਤੇ ਖਜ਼ਾਨਾ ਹੈ। ਉਸ ਦੀ ਸਿਫਤ-ਸਲਾਹ ਕਰਨ ਵਾਲੇ (ਨਾਮ ਜਪਣ ਵਾਲੇ) ਮਨੁਖ ਦੇ ਮਨ ਵਿਚ ਜਿਥੇ ਅਕਾਲ ਪੁਰਖੀ ਗੁਣਾਂ ਦਾ ਵਾਸਾ ਹੋ ਜਾਂਦਾ ਹੈ, ਉਥੇ ਵਿਕਾਰਾਂ ਅਥਵਾ ਪਾਪ-ਕਰਮਾਂ ਲਈ ਪ੍ਰੇਰਣ ਵਾਲੇ ਸੰਸਕਾਰਾਂ ਤੋਂ ਉਸ ਦੀ ਖਲਾਸੀ ਹੋ ਜਾਂਦੀ ਹੈ। ਪ੍ਰਭੂ ਦਾ ਨਾਮ ਜਪਣ ਵਾਲੇ ਵੀ ਉਸ (ਪ੍ਰਭੂ) ਦੀ ਤਰ੍ਹਾਂ ਨਿਡਰ (ਨਿਰਭਉ)

ਨਿਰਵੈਰ, ਮੌਤ ਦੇ ਡਰ ਤੋਂ ਰਹਿਤ, ਕ੍ਰਿਪਾਲੂ, ਦਿਆਲੂ ਸੱਚੇ, ਸੰਤੋਖੀ, ਇਨਸਾਫ-ਪਸੰਦ, ਸਰਬੱਤ ਦਾ ਭਲਾ ਲੋਚਣ ਗਰੀਬਾਂ ਨਿਤਾਣਿਆਂ, ਨਿਆਸਰਿਆਂ ਦੀ ਰਖਿਆ ਕਰਨ ਵਾਲੇ, ਜ਼ਬਰ, ਜ਼ੁਲਮ ਅਤੇ ਧਕੇਸ਼ਾਹੀ ਦਾ ਵਿਰੋਧ ਕਰਨ ਵਾਲੇ ਬਣ ਜਾਂਦੇ ਹਨ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਅਨੇਕਾਂ ਤਰ੍ਹਾਂ ਦੇ ਹੋਰ ਵਿਕਾਰ ਅਤੇ ਭੈੜੇ ਵਿਚਾਰ ਅਜਿਹੇ ਨਾਮ-ਰਸੀਏ ਲੋਕਾਂ ਦੇ ਨੇੜੇ ਵੀ ਨਹੀਂ ਫਟਕਦੇ।

ਇਉਂ ਸਿਫਤ-ਸਲਾਹ ਦੁਆਰਾ ਮਨੁਖ ਦੇ ਮਨ ਵਿਚੋਂ ਹੌਲੀ ਹੌਲੀ ਭੈੜੇ ਸੰਸਕਾਰ ਖਤਮ ਹੋ ਜਾਂਦੇ ਹਨ ਅਤੇ ਅਕਾਲ-ਪੁਰਖੀ ਗੁਣ ਮਨ ਵਿਚ ਸਮਾ ਜਾਂਦੇ ਹਨ। ਅਕਾਲਪੁਰਖ ਅਤੇ ਮਨੁਖ ਦੀ ਗੁਣਾਂ ਕਰਕੇ ਸਾਂਝ ਵਧਣੀ ਆਰੰਭ ਹੋ ਜਾਂਦੀ ਹੈ ਤੇ ਅੰਤ ਵਿਚ ਜਦੋਂ ਪ੍ਰਭੂ ਅਤੇ ਮਨੁਖ ਵਿਚ ਗੁਣਾਂ ਕਰਕੇ ਕੋਈ ਅੰਤਰ ਨਹੀਂ ਰਹਿੰਦਾ ਤਾਂ ਪ੍ਰਭੂ ਅਤੇ ਮਨੁਖ ਇਕਮਿਕ ਹੋ ਜਾਂਦੇ ਹਨ। ਇਸੇ ਲਈ ਗੁਰਬਾਣੀ ਵਿਚ ਕਿਹਾ ਗਿਆ ਹੈ :—

—ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥ (ਜਪੁਜੀ—੪)

—ਗੁਨ ਗਾਵਤ ਤੇਰੀ ਉਤਰਸਿ ਮੈਲੁ ॥

ਬਿਨਸਿ ਜਾਇ ਹਉਮੈ ਬਿਖੁ ਫੈਲੁ ॥

(ਗਉੜੀ, ਸੁਖਮਨੀ, ਮ: ੫—੨੮੯)

—ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ,

ਰਾਗ ਰਤਨ ਰਸਨਾ ਆਲਾਪ ॥

ਕੋਟਿ ਜਨਮ ਕੀ ਤ੍ਰਿਸਨਾ ਨਿਵਰੀ,

ਰਾਮ ਰਸਾਇਣ ਆਤਮ ਧ੍ਰਾਪ ॥

(ਬਿਲਾਵਲ ਮ: ੫—੮੨੧)

— ਨਾਨਕੁ ਆਖੈ ਇਹੁ ਬੀਚਾਰੁ ॥

ਸਿਫਤੀ ਗੰਢੁ ਪਵੈ ਦਰਬਾਰਿ ॥

(ਵਾਰ ਮਾਝ, ਮ: ੧—੧੪੩)

—ਜੈ ਸਿਉ ਰਾਤਾ, ਤੈਸੋ ਹੋਵੈ ॥

ਆਪੇ ਕਰਤਾ ਕਰੇ ਸੁ ਹੋਵੈ ॥

(ਰਾਗ ਆਸਾ ਮ: ੧ – ੪੧੧)

—ਸਾਚੀ ਬਾਣੀ ਸੂਚਾ ਹੋਇ ।

ਗੁਣ ਤੇ ਨਾਮੁ ਪਰਾਪਤਿ ਹੋਇ ॥

ਗੁਣ ਅਮੋਲਕ ਪਾਏ ਨਾ ਜਾਹਿ ॥

ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥

ਸੇ ਵਡਭਾਗੀ ਜਿਨੑ ਨਾਮੁ ਧਿਆਇਆ ॥

ਸਦਾ ਗੁਣਦਾਤਾ ਮਨਿ ਵਸਾਇਆ ॥ ੩ ॥
ਜੋ ਗੁਣ ਸੰਗ੍ਰਹਿ ਤਿਨ੍ਹ ਬਲਿਹਾਰੈ ਜਾਉ ॥
ਦਰਿ ਸਾਚੈ ਸਾਚੇ ਗੁਣ ਗਾਉ ॥
ਆਪੇ ਦੇਵੈ ਸਹਜਿ ਸੁਭਾਇ ॥
ਨਾਨਕ ਕੀਮਤਿ ਕਹਣੁ ਨ ਜਾਇ ॥ ੪ ॥

(ਆਸਾ ਮ: ੩ — ੩੬੧)

ਨਾਮ-ਸਿਮਰਨ ਵਾਲੇ ਮਨੁਖ ਪ੍ਰਭੂ ਨੂੰ ਅੰਗ-ਸੰਗ ਪ੍ਰਤੀਤ ਕਰਦੇ ਹਨ ; ਉਹ ਦ੍ਰਿੜ-ਵਿਸ਼ਵਾਸੀ ਹੁੰਦੇ ਹਨ ਕਿ ਪ੍ਰਭੂ ਉਹਨਾਂ ਦੀ ਹਰ ਮੁਸ਼ਕਲ ਸਮੇਂ ਸਹਾਇਤਾ ਕਰੇਗਾ। ਏਸੇ ਵਿਸ਼ਵਾਸ ਅਤੇ ਅਨੁਭਵ ਤੋਂ ਪ੍ਰੇਰਿਤ ਹੋ ਕੇ ਅਜਿਹੇ ਮਨੁਖ ਵੱਡੀਆਂ ਵੱਡੀਆਂ ਤਾਕਤਾਂ ਨਾਲ ਲੋਹਾ ਲੈਣ ਲਈ ਤਿਆਰ ਹੋ ਜਾਂਦੇ ਹਨ ਅਤੇ ਮੌਤ ਨੂੰ ਮਖੌਲ ਕਰਨ ਲਗ ਪੈਂਦੇ ਹਨ।

ਗੁਰੂ ਸਾਹਿਬਾਨ ਨੇ ਜਿਥੇ ਨਾਮ-ਸਿਮਰਨ ਦੁਆਰਾ ਮਨੁਖ ਦੇ ਕਰੈਕਟਰ ਨੂੰ ਉਚਾ-ਸੁੱਚਾ ਬਣਾਇਆ ਅਤੇ ਆਤਮਾ ਨੂੰ ਬਲਵਾਨ ਕੀਤਾ, ਉਥੇ ਅਜਿਹੇ ਮਨੁਖਾਂ ਦਾ ਅਜਿਹਾ ਸਮਾਜ ਸਿਰਜਿਆ ਜਿਹੜਾ ਅਕਾਲ-ਪੁਰਖੀ ਗੁਣਾਂ ਨਾਲ ਭਰਪੂਰ ਸੀ ਅਤੇ ਜਿਸ ਨੇ ਹਰ ਤਰ੍ਹਾਂ ਦੀ ਗੁਲਾਮੀ

ਅਥਵਾ ਡਰ (ਜਿਵੇਂ ਧਾਰਮਿਕ ਕਰਮ-ਕਾਂਡਾਂ, ਅੰਧਵਿਸ਼ਵਾਸਾਂ ਤੇ ਪੁਜਾਰੀ ਵਰਗ ਦੀ ਗੁਲਾਮੀ, ਸਮਾਜ ਦੀ ਗਲਤ ਕਦਰਾਂ-ਕੀਮਤਾਂ ਦੀ ਗੁਲਾਮੀ ਅਤੇ ਅਤਿਆਚਾਰੀ ਰਾਜਿਆਂ ਦੀ ਗੁਲਾਮੀ) ਨੂੰ ਪਰੇ ਵਗਾਹ ਮਾਰਿਆ। ਨਿਰਭਉ ਅਤੇ ਨਿਰਵੈਰ ਲੋਕਾਂ ਦੇ ਇਸ ਸਮਾਜ ਨੇ ਹਜ਼ਾਰਾਂ ਵਰ੍ਹਿਆਂ ਦੀ ਗੁਲਾਮੀ (ਵਿਦੇਸ਼ੀ ਹਕੂਮਤ) ਤੋਂ ਖਲਾਸੀ ਪਾਈ ਤੇ ਆਪਣਾ ਰਾਜ-ਭਾਗ ਕਾਇਮ ਕਰ ਲਿਆ। ਬੁਜ਼ਦਿਲਾਂ ਵਿਚੋਂ ਵਧੀਆ ਜੋਧੇ ਤੇ ਜੰਗੀ-ਜਰਨੈਲ ਪੈਦਾ ਹੋਏ, ਫੋਕਟ ਕਰਮ-ਕਾਂਡੀਆਂ ਵਿਚੋਂ ਪ੍ਰਭੂ ਦੇ ਸੱਚੇ-ਸੁਚੇ ਆਸ਼ਕ ਪੈਦਾ ਹੋਏ, ਸਮਾਜ ਸੁਧਾਰਕ ਪੈਦਾ ਹੋਏ ਅਤੇ ਸਦੀਆਂ ਤੋਂ ਗੁਲਾਮੀ ਦਾ ਜੀਵਨ ਬਸਰ ਕਰਨ ਵਾਲਿਆਂ ਵਿਚੋਂ ਆਦਰਸ਼ਕ ਸ਼ਾਸਕ (ਰਾਜੇ) ਪੈਦਾ ਹੋਏ। ਇਹ ਸਭ ਨਾਮ-ਸਿਮਰਨ ਦੀ ਕਰਾਮਾਤ ਹੀ ਤਾਂ ਹੈ।

6. ਜੀਵਨ-ਮੁਕਤੀ ਦਾ ਸਿਧਾਂਤ : ਸਿੱਖੀ ਦੇ ਪ੍ਰਕਾਸ਼ ਤੋਂ ਪਹਿਲਾਂ ਕਈ ਧਰਮਾਂ ਨੇ ਮੁਕਤੀ ਦਾ ਸਿਧਾਂਤ ਦਿਤਾ ਸੀ, ਪਰ ਉਹ 'ਮੌਤ ਮਗਰੋਂ ਮੁਕਤੀ' ਦੇ ਸਿਧਾਂਤ ਵਿਚ ਵਿਸ਼ਵਾਸ ਰਖਦੇ ਸਨ। ਜਾਂ ਫਿਰ ਨਰਕਾਂ ਦੇ ਡਰਾਵੇ ਅਤੇ ਸਵੱਰਗਾਂ ਦੇ ਲਾਲਚ ਦਿਤੇ ਜਾਂਦੇ ਸਨ। ਸਿੱਖ

ਧਰਮ ਨੇ ਲੋਕ ਅਤੇ ਪਰਲੋਕ (ਮੌਤ ਤੋਂ ਪਹਿਲਾਂ ਤੇ ਮਗਰੋਂ) ਦੋਹਾਂ ਵਿਚ ਮੁਕਤੀ ਦੇ ਸਿਧਾਂਤ ਦਾ ਪਰਚਾਰ ਕੀਤਾ। ਜੀਉਂਦਿਆਂ ਦੀ ਮੁਕਤੀ (ਜੀਵਨ-ਮੁਕਤੀ) ਤੋਂ ਭਾਵ ਹੈ ਮਾਇਆ ਵਿਚ ਰਹिंਦਿਆਂ ਹੋਇਆਂ ਵੀ ਮਾਇਆ ਦੇ ਪ੍ਰਭਾਵ ਤੋਂ ਮੁਕਤ ਰਹਿਣਾ ਅਤੇ ਵਿਕਾਰਾਂ ਤੋਂ ਮੁਕਤ ਹੋਣਾ ਤੇ ਹਰ ਸਮੇਂ ਪ੍ਰਭੂ-ਪਿਆਰ ਵਿਚ ਮਸਤ ਰਹਿਣਾ ਅਤੇ ਮੌਤ ਮਗਰੋਂ ਮੁਕਤੀ ਦਾ ਭਾਵ ਹੈ ਜਨਮ-ਮਰਣ ਦੇ ਗੇੜ ਤੋਂ ਮੁਕਤੀ ਅਤੇ ਆਤਮਾ ਦਾ ਸਦਾ ਲਈ ਪ੍ਰਮਾਤਮਾ ਵਿਚ ਲੀਨ ਹੋ ਜਾਣਾ।

ਜੀਵਨ ਮੁਕਤੀ ਬਾਰੇ ਕੁਝ ਗੁਰ-ਵਾਕ ਹੇਠਾਂ ਦਿੱਤੇ ਜਾ ਰਹੇ ਹਨ, ਤਾਂ ਜੋ ਗੱਲ ਵਧੇਰੇ ਸਪੱਸ਼ਟ ਹੋ ਸਕੇ :

—ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥
ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥
(ਗਉੜੀ ਸੁਖਮਨੀ, ਮ: ੫—੨੯੪)

—ਤਜਿ ਅਭਿਮਾਨ ਮੋਹ ਮਾਇਆ,
ਫੁਨਿ ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ,
ਗੁਰਮੁਖਿ ਹੋਇ ਤੁਮ ਪਾਵਉ ॥
(ਗਉੜੀ ਮ: ੯—੨੧੯)

—ਪ੍ਰਭ ਕੀ ਆਗਿਆ ਆਤਮ ਹਿਤਾਵੈ ॥
ਜੀਵਨ ਮੁਕਤਿ ਸੋਊ ਕਹਾਵੈ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥
ਸਦਾ ਅਨੰਦੁ ਤਹ ਨਹੀ ਬਿਓਗੁ ॥
(ਗਉੜੀ ਸੁਖਮਨੀ ਮ: ੫—੨੭੫)

—ਜੀਵਨ ਮੁਕਤੁ ਮਨਿ ਨਾਮੁ ਵਸਾਏ ॥
ਗੁਰਮੁਖਿ ਹੋਇ ਤ ਸਚਿ ਸਮਾਏ ॥ (ਆਸਾ ਮ: ੧—੪੧੨)

—ਜੀਵਨ ਮੁਕਤਿ ਗੁਰ ਸਬਦੁ ਕਮਾਏ ॥
ਹਰਿ ਸਿਉ ਸਦ ਹੀ ਰਹੈ ਸਮਾਏ ॥
ਗੁਰ ਕਿਰਪਾ ਤੇ ਮਿਲੈ ਵਡਿਆਈ,
ਹਉਮੈ ਰੋਗੁ ਨ ਤਾਹਾ ਹੇ ॥ (ਮਾਰੂ ਮ: ੩ —੧੦੫੮)

ਸਲੋਕ ਮ: ੯ ਵਿਚ ਗੁਰੂ ਤੇਗ ਬਹਾਦਰ ਜੀ ਨੇ ਜੀਵਨ-ਮੁਕਤ ਮਨੁਖ ਦੇ ਲੱਛਣ ਦਿਤੇ ਹਨ। ਅਜਿਹਾ ਮਨੁਖ ਉਸਤਤਿ-ਨਿੰਦਿਆ ਤੋਂ ਉਪਰ ਉਠ ਜਾਂਦਾ ਹੈ; ਹਉਮੈ ਅਤੇ ਹੋਰ ਵਿਕਾਰ ਉਸ ਦਾ ਖਹਿੜਾ ਛੱਡ ਜਾਂਦੇ ਹਨ, ਉਸ ਦਾ ਸੰਸਾਰਕ ਵਸਤਾਂ ਨਾਲ ਮੋਹ ਘਟ ਜਾਂਦਾ ਹੈ; ਦੁਖ ਤੇ ਸੁਖ ਉਸ ਦੇ ਮਨ ਉਤੇ ਪ੍ਰਭਾਵ ਨਹੀਂ ਪਾਉਂਦੇ ਅਤੇ ਉਹ ਹਰ ਸਮੇਂ ਪ੍ਰਭੂ-ਪਿਆਰ ਵਿਚ ਰੰਗਿਆ ਰਹਿੰਦਾ ਹੈ। ਗੁਰਦੇਵ

ਫੁਰਮਾਉਂਦੇ ਹਨ :—

—ਉਸਤਤਿ ਨਿੰਦਿਆ ਨਾਹਿ ਜਿਹਿ, ਕੰਚਨ ਲੋਹ ਸਮਾਨ ॥
ਕਹੁ ਨਾਨਕ ਸੁਨ ਰੇ ਮਨਾ, ਮੁਕਤਿ ਤਾਹਿ ਤੈ ਜਾਨ ॥
॥ ੧੪ ॥

—ਹਰਖ ਸੋਗ ਜਾ ਕੈ ਨਹੀਂ, ਬੈਰੀ ਮੀਤ ਸਮਾਨ ॥
ਕਹੁ ਨਾਨਕ ਸੁਨਿ ਰੇ ਮਨਾ, ਮੁਕਤਿ ਤਾਹਿ ਤੈ ਜਾਨ ॥
॥ ੧੫ ॥

—ਜ਼ਿਹਿ ਪ੍ਰਾਨੀ ਹਉਮੈ ਤਜੀ, ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ, ਇਹ ਮਨ ਸਾਚੀ ਮਾਨ ॥
। ੧੯ ॥

—ਜੌ ਪ੍ਰਾਨੀ ਮਮਤਾ ਤਜੈ, ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ, ਅਉਰਨ ਲੇਤ ਉਧਾਰ ॥
॥ ੨੨ ॥

—ਜਿਹ ਘਟਿ ਸਿਮਰਨੁ ਰਾਮ ਕੋ, ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ ॥
॥ ੪੩ ॥

(ਸਲੋਕ ਮ: ੯—੧੪੨੬ ਤੋਂ ੨੮)

ਜਿੱਥੇ ਸਿੱਖ ਧਰਮ ਨੇ ਜੀਵਨ-ਮੁਕਤੀ ਦਾ ਸਿਧਾਂਤ

ਸੰਸਾਰ ਨੂੰ ਦਿਤਾ, ਉਥੇ ਸਵਰਗ-ਨਰਕ ਦੀ ਹੋਂਦ ਨੂੰ ਪੂਰੀ ਤਰ੍ਹਾਂ ਰੱਦ ਕਰ ਦਿਤਾ। ਜੀਵਨ ਮਗਰੋਂ ਹੋਣ ਵਾਲੀ ਮੁਕਤੀ ਦੀ ਥਾਂ ਉਤੇ ਪ੍ਰਭੂ ਨਾਲ ਲਿਵਲੀਨਤਾ ਨੂੰ ਹੀ ਤਰਜੀਹ ਦਿਤੀ ਗਈ ਹੈ :—

—ਸੁਰਗ ਮੁਕਤਿ ਬੈਕੁੰਠ ਸਭ ਬਾਛਹਿ,
ਨਿਤਿ ਆਸਾ ਆਸ ਕਰੀਜੈ ॥
ਹਰਿ ਦਰਸਨ ਕੇ ਜਨ ਮੁਕਤਿ ਨ ਮਾਗਹਿ,
ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥

(ਕਲਿਆਨ ਮ: ੪—੧੩੨੪)

—ਕਈ ਬੈਕੁੰਠ ਨਾਹੀ ਲਵੈ ਲਾਗੇ ॥
ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥

(ਮਾਰੂ ਮ: ੫-੧੦੭੮)

—ਕਵਨੁ ਨਰਕੁ ਕਿਆ ਸੁਰਗੁ ਬਿਚਾਰਾ,
ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣਿ ਨ ਕਢਤੇ, ਅਪਨੇ ਗੁਰਪਰਸਾਦੇ ॥

(ਰਾਮਕਲੀ ਕਬੀਰ ਜੀ, —੯੬੯)

—ਕਬੀਰ ਸੁਰਗ ਨਰਕ ਤੇ ਮੈ ਰਹਿਓ
ਸਤਿਗੁਰ ਕੇ ਪਰਸਾਦਿ ॥

ਚਰਨ ਕਮਲ ਕੀ ਮਉਜ ਮਹਿ,
ਰਹਉ ਅੰਤਿ ਅਰੁ ਆਦਿ ॥

(ਸਲੋਕ ਕਬੀਰ ਜੀ,—੧੩੭੦)

## ਬ੍ਰਾਹਮਣੀ ਵਿਸ਼ਵਾਸਾਂ ਅਤੇ ਕਰਮਕਾਂਡਾਂ ਦਾ ਵਿਰੋਧ

ਭਾਰਤੀ ਸਮਾਜ ਵਿਚ, ਧਰਮ ਦੇ ਖੇਤਰ ਵਿਚ, ਬ੍ਰਾਹਮਣਾਂ (ਪੰਡਤਾਂ) ਦਾ ਸਦੀਆ ਤੋਂ ਬੋਲ ਬਾਲਾ ਰਿਹਾ ਹੈ। ਸਿਮ੍ਰਤੀਆਂ ਤੇ ਸ਼ਾਸਤਰਾਂ ਨੇ ਬ੍ਰਾਹਮਣਾਂ ਨੂੰ ਭਾਰਤੀ ਸਮਾਜ ਵਿਚ ਸਰਬੋਤਮ ਥਾਂ ਦਿਤੀ ਹੋਈ ਸੀ ਅਤੇ ਧਾਰਮਕ ਪੁਸਤਕਾਂ ਨੂੰ ਪੜ੍ਹਨ-ਪੜ੍ਹਾਉਣ ਤੇ ਹੋਰ ਸਾਰੇ ਕਰਮ-ਧਰਮ ਕਰਨ ਦਾ ਇਨ੍ਹਾਂ ਨੂੰ ਹੀ ਅਧਿਕਾਰ ਸੀ। ਇਨ੍ਹਾਂ ਲੋਕਾਂ ਨੇ ਧਰਮ ਦੇ ਨਾਮ ਉਤੇ ਅਜਿਹੇ ਵਿਸ਼ਵਾਸ, ਰੀਤਾਂ-ਰਸਮਾਂ ਤੇ ਕਰਮ-ਕਾਂਡ ਪ੍ਰਚਲਤ ਕੀਤੇ ਹੋਏ ਸਨ, ਕਿ ਬਿਨਾਂ ਕੋਈ ਉਦਮ ਕਰਨ ਦੇ ਇਹ ਸਾਰੀ ਉਮਰ ਬੜੀ ਸੌਖੀ ਗੁਜ਼ਾਰ ਸਕਦੇ ਸਨ।

ਬ੍ਰਾਹਮਣ, ਵੇਦਾਂ, ਸਿਮ੍ਰਤੀਆਂ, ਸ਼ਾਸਤਰਾਂ ਤੇ ਪੁਰਾਣਾਂ ਦੀ ਵਿਚਾਰਧਾਰਾ ਦੇ ਪ੍ਰਚਾਰਕ ਸਨ, ਜਿਸ ਕਰਕੇ ਇਹ ਮੰਤਰਾਂ ਦੇ ਰਟਨ, ਅਵਤਾਰਾਂ ਦੀ ਪੂਜਾ, ਦੇਵੀ-ਦੇਵਤਿਆਂ ਦੀ ਮੂਰਤੀਆਂ ਦੀ ਪੂਜਾ, ਕੁਦਰਤੀ ਸ਼ਕਤੀਆਂ

(ਸੂਰਜ, ਅਗਨੀ, ਵਰਣ ਆਦਿ) ਪਸ਼ੂਆਂ (ਗਊ, ਕੱਛੂ, ਸੱਪ, ਸਾਨ੍ਹ, ਮਗਰਮੱਛ) ਦੀ ਪੂਜਾ; ਦਰਖਤਾਂ (ਪਿਪਲ, ਕਿਕਰ, ਤੁਲਸੀ, ਨਿੰਮ) ਦੀ ਪੂਜਾ; ਸ਼ਿਵਲਿੰਗ ਦੀ ਪੂਜਾ, ਕਰਵਾਉਂਦੇ ਸਨ। ਸੁੱਚ-ਭਿਟ, ਸੂਤਕ-ਪਾਤਕ. ਚੌਂਕੇ ਦੀ ਸ਼ੁਧੀ, ਵਰਤ, ਚੰਗੇ ਤੇ ਮਾੜੇ ਦਿਨਾਂ ਦਾ ਵਹਿਮ, ਤੀਰਥਾਂ ਦੀ ਯਾਤਰਾ ਤੇ ਤੀਰਥ-ਇਸ਼ਨਾਨ, ਨਰਕ-ਸੁਰਗ ਦੇ ਵਿਚਾਰ, ਭੂਤਾਂ-ਪ੍ਰੇਤਾਂ ਵਿਚ ਨਿਸਚਾ, ਗ੍ਰਿਹਾਂ ਦੀ ਪੂਜਾ, ਮੜ੍ਹੀਆਂ ਦੀ ਪੂਜਾ, ਜਾਤ-ਪਾਤ (ਵਰਣ-ਵੰਡ), ਆਸ਼ਰਮ ਧਰਮ (ਬਹਮਚਰਯਾ, ਗ੍ਰਿਹਸਥ, ਵਾਨਪ੍ਰਸਤ ਤੇ ਸੰਨਿਆਸ) ਆਦਿ ਬ੍ਰਾਹਮਣੀ ਵਿਚਾਰਧਾਰਾਂ ਦੇ ਵੱਖ-ਵੱਖ ਅੰਗ ਹਨ। ਇਸ ਤੋਂ ਸਿਵਾ ਬ੍ਰਾਹਮਣ ਮਹੂਰਤ ਕਢਦੇ, ਯੱਗ ਕਰਵਾਉਂਦੇ, ਮਨੁਖ ਦੇ ਜਨਮ, ਨਾਮ-ਰੱਖਣ, ਧਰਮ-ਪ੍ਰਵੇਸ਼ (ਜਨੇਊ ਸੰਸਕਾਰ), ਵਿਆਹ, ਮੌਤ ਅਤੇ ਮੌਤ ਤੋਂ ਬਾਅਦ 'ਧਰਮ-ਕਰਮ' ਕਰਦੇ ਤੇ ਦਾਨ-ਪੁੰਨ ਲੈਂਦੇ ਸਨ। ਇਹ ਵਿਸ਼ੇਸ਼ ਧਾਰਮਕ ਭੇਖ ਧਾਰਣ ਕਰਦੇ ਸਨ, ਜਿਸ ਵਿਚ ਦੋ-ਧੋਤੀਆ, ਸਿਰ ਤੇ ਕਪੜਾ, ਜਨੇਊ ਧਾਰਨਾ, ਕਈ ਤਰ੍ਹਾਂ ਦੇ ਤਿਲਕ ਲਾਉਣੇ, ਗਲ ਵਿਚ ਮਾਲਾ ਤੇ ਸਾਲਗਰਾਮ ਲਟਕਾਉਣੇ ਆਦਿ ਸ਼ਾਮਲ ਸਨ।

ਗੁਰੂ-ਪਾਤਸ਼ਾਹਾਂ ਤੇ ਨਿਰਗੁਣ ਭਗਤੀ-ਧਾਰਾ ਦੇ ਭਗਤਾਂ ਨੇ ਬ੍ਰਾਹਮਣ ਦੀ ਸਰਦਾਰੀ ਨੂੰ ਚੈਲੰਜ ਕੀਤਾ ਅਤੇ ਉਸ ਦੀ ਵਿਚਾਰਧਾਰਾ, ਧਾਰਮਕ ਭੇਖ, ਕਰਮ-ਕਾਂਡਾਂ ਅਤੇ ਦਾਨ-ਪੁੰਨ ਦੇ ਖੋਖਲੇਪਨ ਨੂੰ ਲੋਕਾਂ ਸਾਹਮਣੇ ਜ਼ਾਹਿਰ ਕੀਤਾ।

[ ਨੋਟ :—ਇਸ ਸੰਬੰਧ ਵਿਚ ਗੁਰਬਾਣੀ ਵਿਚੋਂ ਗੁਰ-ਫੁਰਮਾਨ ਦੇਣ ਨਾਲ ਇਸ ਲੇਖ ਦਾ ਅਕਾਰ ਬਹੁਤ ਵੱਡਾ ਹੋ ਜਾਵੇਗਾ ਅਤੇ ਵਿਸਥਾਰ ਸਹਿਤ ਚਰਚਾ ਕਰਨ ਲਈ ਇਕ ਵਖਰੇ ਲੇਖ ਦੀ ਲੋੜ ਹੈ। ਇਸ ਲਈ ਪਾਠਕਾਂ ਨੂੰ ਸਲਾਹ ਦਿਆਂਗੇ ਕਿ ਉਹ 'ਕਾਲਜ' ਦੀਆਂ ਪੁਸਤਕਾਂ—ਨਿਆਰਾ ਖਾਲਸਾ, ਸਿੱਖ ਜੀਵਨ ਜਾਚ, ਹਿੰਦੂ ਮਤ ਤੇ ਗੁਰਮਤਿ ਅਤੇ ਸਿਖ ਧਰਮ ਫਿਲਾਸਫੀ—ਭਾਗ ੪ ਤੇ ੫ ਨੂੰ ਪੜ੍ਹਨ ਦੀ ਕਿਰਪਾਲਤਾ ਕਰਨ। ]

## ਧਰਮ-ਪਰਚਾਰ ਦਾ ਸਭ ਸਿੱਖਾਂ ਨੂੰ ਅਧਿਕਾਰ

ਜਿਥੇ ਕਿਤੇ ਵੀ ਧਰਮ-ਪਰਚਾਰ ਅਤੇ ਧਾਰਮਕ ਰਸਮਾਂ ਅਦਾ ਕਰਨ ਦਾ ਅਧਿਕਾਰ ਕੇਵਲ ਪੁਜਾਰੀ ਵਰਗ ਨੂੰ ਦਿਤਾ ਗਿਆ ਹੈ, ਉਥੇ ਸਮਾਂ ਪਾ ਕੇ ਪੁਜਾਰੀ ਵਰਗ ਭ੍ਰਿਸ਼ਟ ਹੁੰਦਾ ਰਿਹਾ ਹੈ। ਹਿੰਦੂ ਧਰਮ ਵਿਚ ਬ੍ਰਾਹਮਣਾਂ ਦੀ ਸਰਦਾਰੀ

ਨੇ ਕਰੂਰ ਰੂਪ ਧਾਰਨ ਕਰ ਲਿਆ ਸੀ। ਅੰਧਵਿਸ਼ਵਾਸਾਂ, ਗਲਤ ਰਸਮਾਂ-ਰੀਤਾਂ, ਜੀਵਨ ਸੰਸਕਾਰਾਂ, ਕਰਮ-ਕਾਂਡਾਂ ਅਤੇ ਵਿਉਹਾਰਾਂ ਦਾ ਜਾਲ ਵਿਛਾ ਕੇ ਬ੍ਰਾਹਮਣ ਦਾਨ-ਪੁੰਨ ਦੁਆਰਾ ਆਪਣੇ ਲਈ ਐਸ਼ੋ-ਇਸ਼ਰਤ ਦਾ ਸਮਾਨ ਪੈਦਾ ਕਰ ਰਹੇ ਸਨ। ਇਥੋਂ ਤਕ ਕਿ ਮੰਦਰਾਂ ਵਿਚ 'ਦੇਵ-ਦਾਸੀਆਂ' ਰਖ ਕੇ ਇਹ ਲੋਕ ਸ਼ਰੇ-ਆਮ ਵਿਭਚਾਰ ਕਰ ਰਹੇ ਸਨ, ਜਿਸ ਨੂੰ ਧਾਰਾਮਕ-ਪ੍ਰਵਾਨਗੀ ਦੇ ਦਿਤੀ ਗਈ ਸੀ। ਕਿਉਂਕਿ ਧਰਮ-ਪੁਸਤਕਾਂ ਨੂੰ ਪੜ੍ਹਨ-ਪੜ੍ਹਾਉਣ ਦਾ ਇਨ੍ਹਾਂ ਨੂੰ ਹੀ ਅਧਿਕਾਰ ਸੀ। ਇਹ ਧਰਮ-ਪੁਸਤਕਾਂ ਦੇ ਮਨ ਮਾਨੇ ਅਰਥ ਕਰਦੇ ਤੇ ਲੋਕਾਂ ਨੂੰ ਲੁਟਦੇ ਸਨ; ਕਿਉਂਕਿ ਧਰਮ ਪੁਸਤਕਾਂ ਦੀ ਬੋਲੀ ਆਮ ਲੋਕਾਂ ਦੀ ਸਮਝ ਵਿਚ ਨਹੀਂ ਸੀ ਪੈਂਦੀ। ਇਵੇਂ ਹੀ 'ਕਾਜੀ' ਵੀ ਧਰਮ-ਪੁਸਤਕਾਂ ਦੇ ਮਨ-ਮਾਨੇ ਅਰਥ ਕਰਕੇ ਆਪਣੇ ਪਿਛਲੱਗੂਆਂ ਨੂੰ ਲੁੱਟਦੇ ਸਨ। ਗੁਰੂ ਨਾਨਕ ਸਾਹਿਬ ਦੇ ਸਮੇਂ ਇਨਸਾਫ ਦਾਂ ਕੰਮ ਇਨ੍ਹਾਂ ਦੇ ਹੱਥ ਸੀ ਅਤੇ ਇਹ ਕਚਹਿਰੀਆਂ ਵਿਚ ਬੈਠ ਕੇ 'ਇਨਸਾਫ ਕਰਦੇ ਸਨ। ਗੁਰੂ ਜੀ ਨੇ ਬਾਣੀ ਵਿਚ ਜ਼ਿਕਰ ਕੀਤਾ ਹੈ ਕਿ ਇਹ ਲੋਕ ਰਿਸ਼ਵਤ ਲੈ ਕੇ ਫੈਸਲੇ ਬਦਲ ਦਿੰਦੇ ਸਨ। ਇਹੀ ਲੋਕ ਸਨ ਜਿਹੜੇ ਸ਼ਰੀਅਤ ਦਾ ਸਹਾਰਾ ਲੈ ਕੇ ਮੁਸਲਮਾਨ

ਸ਼ਾਸਕਾਂ ਨੂੰ ਗੈਰ-ਮੁਸਲਮਾਨਾਂ ਉਤੇ ਅਤਿਆਚਾਰ ਕਰਨ ਲਈ ਪ੍ਰੇਰਦੇ ਸਨ।

ਈਸਾਈਆਂ ਵਿਚ ਪਾਦਰੀਆਂ ਨੇ ਪੰਜਵੀਂ ਸਦੀ ਵਿਚ ਧਰਮ-ਸੇਵਾ ਦੀ ਥਾਂ ਉਤੇ ਰਾਜ-ਕਾਜ ਵਿਚ ਹਿੱਸਾ ਲੈਣਾ ਅਰੰਭ ਕਰ ਦਿਤਾ ਅਤੇ ਕੌਂਸਲਿਰ ਚੁਣੇ ਗਏ। ਇਨ੍ਹਾਂ ਲੋਕਾਂ ਨੇ ਧਨ-ਪ੍ਰਾਪਤੀ ਦੀ ਖਾਤਰ ਹੀ ਲੋਕਾਂ ਨੂੰ ਸਵਰਗਾਂ ਵਿਚ ਥਾਂ ਅਲਾਟ ਕਰਨੀ ਸ਼ੁਰੂ ਕਰ ਦਿਤੀ ਸੀ। ਜਿੰਨੇ ਕੋਈ ਵਧ ਪੈਸੇ ਦਿੰਦਾ, ਉਨਾ ਹੀ ਵਧੀਆ ਸਵਰਗ ਉਸ ਨੂੰ ਮਿਲਦਾ। ਰਾਜਿਆਂ ਦੀ ਖੁਸ਼ੀ ਹਾਸਲ ਕਰਨ ਲਈ ਇਨ੍ਹਾਂ ਲੋਕਾਂ ਨੇ ਇਹ ਵਿਚਾਰ ਫੈਲਾਇਆ ਸੀ ਕਿ 'ਰਾਜੇ ਰੱਬ ਦੁਆਰਾ ਨਿਯੁਕਤ ਕਰਕੇ ਭੇਜੇ ਜਾਂਦੇ ਹਨ। ਇਹ ਲੋਕ ਇੰਨੇ ਭ੍ਰਿਸ਼ਟ ਗਏ ਸਨ ਕਿ ਜਰਮਨੀ ਦੇ ਮਾਰਟਿਨ ਲੂਥਰ (1483-1546) ਨੇ ਇਹਨਾਂ ਵਿਰੁਧ ਲਹਿਰ ਆਰੰਭ ਕੀਤੀ। ਉਨ੍ਹਾਂ ਨੇ ਪਾਦਰੀਆਂ ਦੇ ਮੰਦ-ਕਰਮਾਂ ਦਾ ਪਰਦਾ ਫ਼ਾਹਸ਼ ਕੀਤਾ।

ਗੁਰੂ ਸਾਹਿਬ ਨੇ ਸਭ ਸਿੱਖਾਂ ਨੂੰ ਧਰਮ-ਪਰਚਾਰ ਅਤੇ ਧਾਰਮਿਕ ਰਸਮਾਂ-ਰੀਤਾਂ ਨਿਭਾਉਣ ਦਾ ਅਧਿਕਾਰ ਦਿਤਾ। ਹਰੇਕ ਸਿੱਖ ਇਸਤਰੀ ਤੇ ਪੁਰਸ਼ ਗੁਰਦੁਆਰੇ ਦੇ ਗਰੰਥੀ ਦੇ ਫ਼ਰਜ਼ ਨਿਭਾ ਸਕਦਾ ਹੈ, ਗੁਰਬਾਣੀ ਦੀ ਕਥਾ, ਕੀਰਤਨ,

ਅਤੇ ਧਰਮ-ਵਿਖਿਆਨ ਕਰ ਸਕਦੇ ਹਨ। ਜੇ ਬਾਬਾ ਬੁੱਢਾ ਜੀ ਨੂੰ ਹਰਿਮੰਦਰ ਸਾਹਿਬ ਵਿਚ ਪਹਿਲੇ ਗਰੰਥੀ ਸਾਹਿਬ ਦੀ ਸੇਵਾ ਦਿਤੀ ਗਈ ਤਾਂ ਉਨ੍ਹਾਂ ਨੇ ਕਿਰਤ-ਵਿਰਤ ਕਰਨ ਦਾ ਰਾਹ ਨਹੀਂ ਛੱਡਿਆ। ਗੁਰੂ ਨਾਨਕ ਦੇਵ ਜੀ ਨੇ ਆਮ ਲੋਕਾਂ ਨੂੰ ਹੀ ਧਰਮ-ਸੇਵਾ ਵਿਚ ਲਾਇਆ ਸੀ। ਇਹ ਲੋਕ ਇਸ 'ਸੇਵਾ' ਨੂੰ ਜੀਵਨ-ਨਿਰਬਾਹ ਲਈ ਉਪਜੀਵਕਾਂ ਦੇ ਸਾਧਨ ਵਜੋਂ ਨਹੀਂ ਸਨ ਵਰਤਦੇ, ਸਗੋਂ ਆਪਣੀ ਕਿਰਤ-ਵਿਰਤ ਕਰਦੇ ਹੋਏ ਨਿਸ਼ਕਾਮ ਧਰਮ-ਸੇਵਾ ਕਰਦੇ ਸਨ। ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮ ਦਾਸ ਜੀ ਨੇ ਜਿਹੜੇ ਪ੍ਰਚਾਰਕ ਨੀਯਤ ਕੀਤੇ ਸਨ ਉਹ ਵੀ ਆਪਣੀ ਕਿਰਤ-ਵਿਰਤ ਕਰਦੇ ਸਨ। ਅਜ ਵੀ ਹਜ਼ਾਰਾਂ ਸਿੱਖ ਆਪਣੀ ਕਿਰਤ-ਕਾਰ ਕਰਦਿਆਂ ਹੋਇਆਂ ਗਰੰਥੀਆਂ, ਕੀਰਤਨੀਆਂ ਕਥਾ-ਵਾਚਕਾਂ ਤੇ ਧਾਰਮਕ-ਵਿਖਿਆਨਕਾਰਾਂ ਦੀ ਸੇਵਾ ਨਿਭਾ ਰਹੇ ਹਨ।

ਦਸਮ ਪਿਤਾ ਨੇ ਤਾਂ ਗੁਰ-ਦੀਖਿਆ ਦੇਣ ਦਾ ਅਧਿਕਾਰ ਵੀ ਉੱਚੇ-ਸੁੱਚੇ ਜੀਵਨ ਵਾਲੇ ਆਮ ਸਿੱਖਾਂ ਨੂੰ ਦੇ ਦਿਤਾ। ਅੰਮ੍ਰਿਤ ਛਕਾਉਣ ਦਾ ਫ਼ਰਜ਼ (ਪਾਦਰੀਆਂ, ਕਾਜੀਆਂ ਬ੍ਰਾਹਮਣਾਂ ਦੀ ਤਰ੍ਹਾਂ) ਕੇਵਲ ਗਰੰਥੀ ਹੀ ਨਹੀਂ

ਨਿਭਾਉਂਦੇ ਸਗੋਂ ਕੈਦੀ ਵੀ ਪੰਜ ਤਿਆਰ ਬਰ ਤਿਆਰ ਸਿੰਘ ਨਿਭਾਉਂਦੇ ਹਨ।

## ਗ੍ਰਿਹਸਥੀਆਂ ਦਾ ਧਰਮ

ਸਿੱਖ ਧਰਮ ਦੇ ਪ੍ਰਕਾਸ਼ ਸਮੇਂ ਤਿਆਗਵਾਦ, ਜਿਸ ਨੂੰ ਅਸੀਂ ਦੂਜੇ ਅਰਥਾਂ ਵਿਚ ਭਾਂਜਵਾਦ ਕਹਾਂਗੇ, ਦਾ ਬਹੁਤ ਜ਼ੋਰ ਸੀ। ਉਦੋਂ ਇਹ ਪ੍ਰਚਾਰ ਕੀਤਾ ਜਾਂਦਾ ਸੀ ਕਿ ਸੰਸਾਰ ਵਿਚ ਮਾਇਆ ਦਾ ਬੋਲਬਾਲਾ ਹੈ, ਜੋ ਮਨੁਖਾਂ ਨੂੰ ਧਰਮ ਅਤੇ ਰੱਬ ਤੋਂ ਦੂਰ ਲੈ ਜਾਂਦੀ ਹੈ। ਇਸ ਲਈ ਸੰਸਾਰ ਵਿਚ ਰਹਿ ਕੇ ਰੱਬ ਦੀ ਭਗਤੀ ਨਹੀਂ ਹੋ ਸਕਦੀ। ਭਗਤੀ ਲਈ ਵਸੋਂ ਤੋਂ ਦੂਰ ਜੰਗਲਾਂ ਅਤੇ ਪਰਬਤਾਂ ਉਤੇ ਜਾਣਾ ਚਾਹੀਦਾ ਹੈ। ਇਹਨਾਂ ਵਿਚਾਰਾਂ ਦਾ ਪ੍ਰਚਾਰ ਜੋਗੀ, ਹਿੰਦੂ ਸਾਧਕ, ਬੋਧੀ ਤੇ ਜੈਨੀ ਸਭ ਕਰ ਰਹੇ ਸਨ। ਜਿਸਦੇ ਅਸਰ ਕਾਰਨ ਭਗਤੀ ਕਰਨ ਦੇ ਇਛਕ ਜੰਗਲਾਂ, ਪਹਾੜਾਂ, ਨਦੀਆਂ ਦੇ ਕੰਢਿਆਂ ਜਾਂ ਤੀਰਥ ਅਸਥਾਨਾਂ ਉਤੇ ਜਾ ਡੇਰੇ ਲਾਉਂਦੇ ਸਨ। ਇਹ ਲੋਕ ਆਮ ਸੰਸਾਰੀਆਂ ਨੂੰ ਮਾਇਆ-ਜਾਲ ਵਿਚ ਫਸੇ ਹੋਏ ਤੇ ਨੀਵਾਂ-ਜੀਵਨ ਗੁਜ਼ਾਰ ਰਹੇ ਗਿਣਦੇ ਸਨ।

ਗੁਰੂ ਸਾਹਿਬਾਨ ਨੇ ਤਿਆਗਵਾਦ ਦਾ ਸਖਤ ਵਿਰੋਧ

ਕੀਤਾ। ਗੁਰੂ ਨਾਨਕ ਦੇਵ ਜੀ ਨੇ ਪਹਾੜਾਂ ਅਤੇ ਜੰਗਲਾਂ ਵਿਚ ਜਾ ਕੇ ਯੋਗੀਆਂ ਤੇ ਹੋਰ ਤਿਆਗੀਆਂ ਨੂੰ ਸਮਝਾਇਆ ਕਿ ਪ੍ਰਭੂ ਭਗਤੀ ਲਈ ਸੰਸਾਰ ਤਿਆਗਣ ਦੀ ਲੋੜ ਨਹੀਂ, ਸਗੋਂ ਮਨ ਉਤੇ ਕਾਬੂ ਪਾ ਕੇ ਕਾਮ, ਕ੍ਰੋਧ, ਲੋਭ, ਮੋਹ. ਹੰਕਾਰ ਅਤੇ ਹੋਰ ਵਿਕਾਰੀ-ਰੁਚੀਆਂ ਉਤੇ ਕਾਬੂ ਪਾਉਣ ਦੀ ਲੋੜ ਹੈ। ਮਨ ਨੂੰ ਜਿਤਣ ਵਾਲਾ ਵਿਕਾਰਾਂ ਅਤੇ ਸੰਸਾਰਕ ਰੁਚੀਆਂ (ਪਦਾਰਥਾਂ ਨਾਲ ਮੋਹ) ਉਤੇ ਫ਼ਤਹਿ ਪ੍ਰਾਪਤ ਕਰ ਲੈਂਦਾ ਹੈ: ਮਨਿ ਜੀਤੈ ਜਗੁ ਜੀਤੁ ॥

ਗੁਰੂ ਜੀ ਨੇ ਪ੍ਰਭੂ ਨਾਲ ਜੁੜਨ (ਯੋਗ) ਦੀ ਜੁਗਤੀ ਨੂੰ ਸਪੱਸ਼ਟ ਕਰਦਿਆਂ ਹੋਇਆਂ ਕਿਹਾ—

ਜੋਗੁ ਨ ਬਾਹਰਿ ਮੜੀ ਮਸਾਣੀ,
ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ,
ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ,
ਜੋਗੁ ਜੁਗਤਿ ਇਵ ਪਾਈਐ ॥

(ਸੂਹੀ ਮ: ੧—੭੩੦)

ਗੁਰਬਾਣੀ ਦੇ ਉਪਦੇਸ਼ ਹਨ ਕਿ ਸਿੱਖ ਨੇ ਸੰਸਾਰ

ਵਿਚ ਕਿਰਤ-ਕਾਰ ਕਰਦਿਆਂ ਹੋਇਆਂ ਤੇ ਸਾਰੇ ਫ਼ਰਜ਼ ਅਦਾ ਕਰਦਿਆ ਹੋਇਆਂ ਵਿਚਰਨਾ ਹੈ, ਪਰ ਸੰਸਾਰਕ ਵਸਤਾਂ (ਧਨ, ਜਾਇਦਾਦ, ਸੰਤਾਨ) ਨਾਲ ਮੋਹ ਨਹੀਂ ਪਾਉਣਾ ਅਤੇ ਸਰੀਰ ਨੂੰ ਗੁਰੂ ਸ਼ਬਦ ਦੀ ਅਗਵਾਈ ਵਿਚ ਚਲਕੇ ਵਿਕਾਰ ਰਹਿਤ ਰਖਣਾ ਤੇ ਮਨ ਨੂੰ ਪ੍ਰਭੂ ਨਾਲ ਜੋੜਨਾ ਹੈ । ਇਹ ਸਿਖੀ ਦਾ ਭਗਤੀ ਮਾਰਗ ਹੈ :

ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈਸਾਣੇ ॥
ਸੁਰਤਿ ਸ਼ਬਦ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ ।
ਰਹਹਿ ਇਕਾਂਤ ਏਕੋ ਮਨਿ ਵਸਿਆ, ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ, ਨਾਨਕੁ ਤਾਕਾ ਦਾਸੋ ॥

(ਰਾਮਕਲੀ ਮ: ੧ ਸਿਧਗੋਸਟਿ—੯੩੮)

— ਮਨਿ ਰੇ, ਗ੍ਰਿਹਿ ਹੀ ਮਾਹਿ ਉਦਾਸੁ ॥
ਸਚੁ ਸੰਜਮੁ ਕਰਣੀ ਸੋ ਕਰੇ, ਗੁਰਮੁਖਿ ਹੋਇ ਪ੍ਰਗਾਸੁ ॥

(ਸਿਰੀ ਰਾਗ, ਮ: ੩—੨੬)

— ਉਦਮੁ ਕਰੇਦਿਆਂ ਜੀਉ ਤੂੰ,
ਕਮਾਵਦਿਆਂ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ,
ਨਾਨਕ ਉਤਰੀ ਚਿੰਤ ॥

(ਵਾਰ ਗੂਜਰੀ ਮ: ੫—੫੨੨)

— ਸਤਿਗੁਰ ਕੀ ਐਸੀ ਵਡਿਆਈ ॥
ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥
(ਧਨਾਸਰੀ ਮ: ੧—੬੬੧)

— ਨਾਨਕ ਸਤਿਗੁਰਿ ਭੇਟਿਐ,
ਪੂਰੀ ਹੋਵੈ ਜੁਗਤਿ ॥
ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ,
ਵਿਚੇ ਹੋਵੈ ਮੁਕਤਿ ॥
(ਵਾਰ ਗੂਜਰੀ ਮ: ੫ - ੫੨੨)

## ਜਥੇਬੰਦਕ ਅਥਵਾ ਸੰਗਤੀ-ਧਰਮ

ਸਿਖ ਧਰਮ ਨੇ ਜੋ ਟੀਚੇ ਆਪਣੇ ਸਾਹਮਣੇ ਰਖੇ ਉਨ੍ਹਾਂ ਦੀ ਪ੍ਰਾਪਤੀ ਸੰਗਤੀ ਰੂਪ ਵਿਚ ਅਥਵਾ ਲੋਕਾਂ ਨੂੰ ਜਥੇ-ਬੰਦ ਕਰਕੇ ਹੀ ਹੋ ਸਕਦੀ ਸੀ। ਸਿੱਖੀ ਦਾ ਉਦੇਸ਼ ਮਨੁਖ ਦੀ ਨਿਜੀ ਮੁਕਤੀ, ਕਲਿਆਣ, ਆਚਰਣਕ ਉਸਾਰੀ ਜਾਂ ਪ੍ਰਭੂ ਨਾਲ ਅਭੇਦਤਾ ਤਕ ਹੀ ਸੀਮਿਤ ਨਹੀਂ, ਸਗੋਂ ਸਿੱਖੀ ਸਰਬ ਸੰਸਾਰ ਨੂੰ ਪ੍ਰਭੂ ਨਾਲ ਜੁੜਿਆ ਵੇਖਣਾ ਲੋਚਦੀ ਹੈ ; ਸਮਾਜ ਵਿਚ ਉਚੀਆਂ-ਸੁਚੀਆਂ ਕਦਰਾਂ ਕੀਮਤਾਂ ਨੂੰ ਪ੍ਰਚਲਤ ਕਰਨਾ ਅਤੇ ਗਲਤ ਰਸਮਾਂ, ਰੀਤਾਂ, ਰਿਵਾਜਾਂ ਨੂੰ ਖ਼ਤਮ ਕਰਨਾ ਚਾਹੁੰਦੀ ਹੈ ; ਮਨੁਖਾਂ ਵਿਚ ਰੁਪਏ ਪੈਸੇ ਦੀ ਸਾਵੀਂ

ਵੰਡ ਚਾਹੁੰਦੀ ਹੈ ਅਤੇ ਇਕ ਅਜਿਹਾ ਰਾਜ-ਪ੍ਰਬੰਧ ਚਾਹੁੰਦੀ ਹੈ ਜਿਸ ਵਿਚ ਹਰ ਕੋਈ ਆਜ਼ਾਦੀ ਨਾਲ ਰਹਿ ਸਕੇ, ਖੁਸ਼ੀਆਂ ਮਾਣ ਸਕੇ ਅਤੇ ਸ਼ਾਸਕ ਲੋਕ-ਸੇਵਾ ਦੀ ਭਾਵਨਾ ਨਾਲ ਰਾਜ-ਪ੍ਰਬੰਧ ਚਲਾਉਣ। ਇਨ੍ਹਾਂ ਉਦੇਸ਼ਾਂ ਦੀ ਪੂਰਤੀ ਲਈ ਸਿੱਖਾਂ ਦਾ ਅਤਿਆਚਾਰੀ ਅਤੇ ਮਨੁਖਤਾ ਲਈ ਵਿਨਾਸ਼ਕਾਰੀ ਸ਼ਕਤੀਆਂ ਨਾਲ ਟਾਕਰਾ ਹੋਣਾ ਸੁਭਾਵਕ ਗੱਲ ਹੈ।

ਗੁਰੂ ਪਾਤਸ਼ਾਹਾਂ ਨੇ ਉਪਰੋਕਤ ਉਦੇਸ਼ਾਂ ਦੀ ਪੂਰਤੀ ਲਈ ਆਰੰਭ ਤੋਂ ਹੀ ਸਿੱਖ ਧਰਮ ਨੂੰ ਸੰਗਤੀ ਰੂਪ ਦਿਤਾ। ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਪ੍ਰਚਾਰ ਦੌਰਿਆਂ ਵਿਚ ਥਾਂ-ਥਾਂ ਸੰਗਤਾਂ ਸਥਾਪਤ ਕੀਤੀਆਂ ਅਤੇ ਪ੍ਰਚਾਰਕ ਨੀਯਤ ਕੀਤੇ। ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਨੇ ਪ੍ਰਚਾਰਕਾਂ (ਮੰਜੀਆਂ, ਪੀਹੜੇ) ਅਤੇ ਮਸੰਦਾਂ ਦੀ ਨਿਯੁਕਤੀ ਕਰਕੇ ਸੰਗਤਾਂ ਨੂੰ ਹੋਰ ਮਜ਼ਬੂਤ ਕੀਤਾ। ਇਨ੍ਹਾਂ ਸੰਗਤਾਂ ਦੇ ਦਸਵੰਧ ਨਾਲ ਗੁਰਦੁਆਰੇ, ਸਰੋਵਰ ਉਸਾਰੇ ਗਏ, ਲੰਗਰ ਚਲਾਏ ਗਏ, ਹਸਪਤਾਲ ਖੋਲ੍ਹੇ ਗਏ ਅਤੇ ਨਵੇਂ ਨਗਰ ਵਸਾਏ ਗਏ। ਇੰਝ ਗੁਰੂ ਅਰਜਨ ਪਾਤਸ਼ਾਹ ਦੇ ਵੇਲੇ ਤਕ ਸਿੱਖ ਇਕ ਮਜ਼ਬੂਤ ਜਥੇਬੰਦੀ ਦਾ ਰੂਪ ਧਾਰਨ ਕਰ ਗਏ,

ਜਿਸ ਕਾਰਨ ਹਕੂਮਤ ਨੂੰ ਵੀ ਡਰ ਭਾਸਣ ਲਗ ਪਿਆ ਕਿਉਂਕਿ ਗੁਰੂ ਸਾਹਿਬਾਨ ਲੋਕਾਂ ਨੂੰ ਹਰ ਤਰ੍ਹਾਂ ਦੇ ਅਤਿਆ-ਚਾਰ ਦਾ ਮੁਕਾਬਲਾ ਕਰਨ ਦੀ ਪ੍ਰੇਰਨਾ ਦੇ ਰਹੇ ਸਨ। ਜਥੇਬੰਦ ਲੋਕ ਅਜਿਹੇ ਰਾਜ ਲਈ ਇਕ ਵੰਗਾਰ ਸਨ। ਇਸੇ ਕਾਰਨ ਝੂਠੇ ਦੋਸ਼ ਲਾ ਕੇ ਗੁਰੂ ਅਰਜਨ ਪਾਤਸ਼ਾਹ ਨੂੰ ਸ਼ਹੀਦ ਕੀਤਾ ਗਿਆ। ਪਰ ਸਿੱਖ ਜਥੇਬੰਦੀ ਹੋਰ ਮਜ਼ਬੂਤ ਹੁੰਦੀ ਗਈ ਤੇ ਛੇਵੇਂ ਪਾਤਸ਼ਾਹ ਦੇ ਸਮੇਂ, ਸਿੱਖ ਸਮੇਂ ਦੀ ਸਰਕਾਰ ਨਾਲ ਹਥਿਆਰਬੰਦ ਟੱਕਰ ਲੈਣ ਲਗ ਪਏ। ਮਗਰੋਂ ਹਰੇਕ ਗੁਰ-ਵਿਅਕਤੀ ਨੇ ਆਪਣੇ ਨਾਲ ਹਥਿਆਰ-ਬੰਦ ਫੌਜਾਂ ਰਖੀਆਂ।

ਦਸਮ-ਪਿਤਾ ਨੇ ਸਿੱਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ, ਸਿੱਖ ਜਥੇਬੰਦੀ ਨੂੰ ਹੋਰ ਮਜ਼ਬੂਤ ਕੀਤਾ ਅਤੇ ਸੰਗਤਾਂ ਦੇ ਸਮੁੱਚੇ ਸੰਗਠਨ ਨੂੰ 'ਖਾਲਸਾ-ਪੰਥ' ਦਾ ਨਾਮ ਦਿਤਾ। ਸਿੱਖਾਂ ਦਾ ਧਾਰਮਕ ਮਾਤਾ-ਪਿਤਾ, ਜਨਮ ਸਥਾਨ, ਰੋਜ਼ਾਨਾ ਜੀਵਨ—ਸਭ ਕੁਝ ਇਕ ਸਮਾਨ ਹੋ ਗਿਆ। ਪੰਜ-ਕਕਾਰੀ ਰਹਿਤ ਨਾਲ ਸਿੱਖਾਂ ਦਾ ਬਾਹਰੀ ਸਰੂਪ ਵੀ ਇਕੋ ਜਿਹਾ ਕਰ ਦਿਤਾ ਗਿਆ। ਇੰਝ ਸਿੱਖ ਜਥੇਬੰਦੀ ਇੰਨੀ ਮਜ਼ਬੂਤ ਹੋ ਗਈ ਕਿ ਮੁਗਲ ਹਕੂਮਤ ਦੇ ਇਸ ਨੂੰ ਖਤਮ ਕਰਨ ਲਈ

ਸਾਰਾ ਜ਼ੋਰ ਲਾਉਣ ਦੇ ਬਾਵਜੂਦ, ਹਰ ਤਰ੍ਹਾਂ ਦੇ ਅਤਿਆ-ਚਾਰਾਂ ਦਾ ਸਾਮ੍ਹਣਾ ਕਰਦੀ ਹੋਈ, ਇਹ ਆਪਣਾ ਰਾਜ-ਭਾਗ ਕਾਇਮ ਕਰਨ ਵਿਚ ਕਾਮਯਾਬ ਹੋ ਗਈ। ਜੇ ਕਿਤੇ ਸਿੱਖ 'ਖਾਲਸਾ-ਪੰਥ' ਦੇ ਰੂਪ ਵਿਚ ਜਥੇਬੰਦ ਨਾ ਹੁੰਦੇ ਅਤੇ ਪੰਜ-ਕਕਾਰੀ ਰਹਿਤ ਨਾਲ ਆਪਣਾ ਨਿਵੇਕਲਾ ਸਰੂਪ ਨਾ ਕਾਇਮ ਕਰ ਲੈਂਦੇ ਤਾਂ ਇਹ ਸਰਕਾਰਾਂ ਦੇ ਅਤਿਆ-ਚਾਰਾਂ ਦਾ ਮੁਕਾਬਲਾ ਕਰਨ ਦੀ ਥਾਂ ਉਤੇ ਆਪ ਹੀ ਖਤਮ ਹੋ ਜਾਂਦੇ।

ਵਰਤਮਾਨ ਸਮੇਂ ਵੀ ਸਿੱਖਾਂ ਨੇ ਜਥੇਬੰਦ ਹੋ ਕੇ ਗੌਰਵ-ਮਈ ਇਤਿਹਾਸ ਸਿਰਜਿਆ ਹੈ। ਫਿਰਕਾ ਪ੍ਰਸਤਾਂ ਵਲੋਂ ਸਿੱਖੀ ਨੂੰ ਖਤਮ ਕਰਨ ਦੀ ਚਾਲ ਨੂੰ ਫਿਹਲ ਕਰਕੇ ਰਖ ਦਿਤਾ ਹੈ। ਸਗੋਂ ਖਾਲਸਾ ਪੰਥ ਇਸ ਸੰਸਾਰ ਵਿਚ ਆਪਣੇ ਲਈ ਸਨਮਾਨ ਯੋਗ ਥਾਂ ਪ੍ਰਾਪਤ ਕਰਨ ਲਈ ਸੰਘਰਸ਼ ਵਿਚ ਕੁਦ ਪਿਆ ਹੈ—ਅਤੇ ਅੰਤ ਇਸ ਦੀ ਵਿਜੈ ਹੋਵੇਗੀ। ਇਸ ਸਭ ਦਾ ਸਿਹਰਾ ਸਿੱਖ ਜਥੇਬੰਦੀ ਦੇ ਸਿਰ ਹੋਵੇਗਾ, ਜਿਸ ਦਾ ਨਾਉਂ 'ਖਾਲਸਾ ਪੰਥ' ਹੈ।

## ਮਨੁਖੀ ਏਕਤਾ ਦਾ ਹਾਮੀ—ਜਾਤੀਵਾਦ ਦਾ ਵਿਰੋਧੀ

ਸਿੱਖ ਧਰਮ, ਬ੍ਰਾਹਮਣੀ ਧਰਮ ਦੀ ਉਪਜ ਵਰਣ-

ਆਸ਼ਰਮ ਧਰਮ ਦਾ ਕੱਟੜ ਵਿਰੋਧੀ ਹੈ। ਵਰਨਵੰਡ ਅਨੁਸਾਰ ਪਹਿਲਾਂ ਮਨੁਖਾਂ ਨੂੰ ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ ਆਦਿ ਚਾਰ ਮੁਖ ਹਿਸਿਆਂ ਵਿਚ ਵੰਡ ਕੇ ; ਫਿਰ ਅਗੋਂ ਉਨ੍ਹਾਂ ਨੂੰ ਹਜ਼ਾਰਾਂ ਜਾਤਾਂ, ਉਪ-ਜਾਤਾਂ ਵਿਚ ਵੰਡਿਆ ਗਿਆ ਹੈ। ਸ਼ੂਦਰਾਂ ਨੂੰ ਮਨੁਖੀ ਸਮਾਜ ਵਿਚ ਪਸ਼ੂਆਂ ਤੋਂ ਵੀ ਭੈੜਾ ਦਰਜਾ ਦਿਤਾ ਗਿਆ ਹੈ। ਇਨ੍ਹਾਂ ਨੂੰ ਧਰਮ ਪੁਸਤਕਾਂ ਪੜ੍ਹਨ, ਧਾਰਮਿਕ ਕਰਮ ਕਰਨ ਅਤੇ (ਹਿੰਦੂ) ਧਰਮ ਨੂੰ ਧਾਰਨ ਕਰਨ ਦਾ ਕੋਈ ਅਧਿਕਾਰ ਨਹੀਂ ਸੀ। ਇਹ ਬਾਕੀ ਦੇ ਤਿੰਨ ਵਰਗਾਂ ਦੀ ਨਿਸ਼ਕਾਮ ਸੇਵਾ ਕਰਦੇ ਸਨ, ਨੀਚ ਤੋਂ ਨੀਚ ਸਮਝਿਆ ਜਾਣ ਵਾਲਾ ਕੰਮ ਕਰਦੇ ਸਨ ਪਰ ਤਾਂ ਭੀ ਉਨ੍ਹਾਂ ਤੋਂ ਦੂਰੇ-ਦੂਰੇ ਕਰਾਉਂਦੇ ਸਨ। ਇਹ ਅਛੂਤ ਸਨ, ਜਿਹਨਾਂ ਨਾਲ ਛੂਹ ਜਾਣ ਮਾਤਰ ਨਾਲ ਹੀ ਦੂਜੇ ਲੋਕ ਭਿੱਟੇ ਜਾਂਦੇ ਸਨ—ਅਪਵਿੱਤਰ ਹੋ ਜਾਂਦੇ ਸਨ। ਪ੍ਰਾਚੀਨ ਧਰਮ ਪੁਸਤਕਾਂ ਦੇ ਅਸਰ ਕਾਰਨ, ਇਨ੍ਹਾਂ ਲੋਕਾਂ ਨਾਲ ਦੁਰ-ਵਿਹਾਰ ਹੁੰਦਾ ਸੀ, ਇਨ੍ਹਾਂ ਨੂੰ ਧੌਣ ਸਿਧੀ ਕਰਕੇ ਤੁਰਨ ਦਾ ਅਧਿਕਾਰ ਨਹੀਂ ਸੀ, ਵਸੋਂ ਤੋਂ ਦੂਰ ਰਹਿੰਦੇ ਸਨ ਅਤੇ ਗਰੀਬੀ ਅਤੇ ਕੰਗਾਲੀ ਦਾ ਜੀਵਨ ਜੀਉਂਦੇ ਸਨ।

ਗੁਰੂ ਸਾਹਿਬਾਨ ਨੇ ਜਾਤੀਵਾਦ ਅਤੇ ਸ਼ੂਦਰਾਂ ਨਾਲ

ਹੁੰਦੇ ਵਰਤਾਉ ਵਿਰੁਧ ਆਵਾਜ਼ ਉਠਾਈ। ਆਪਣੇ ਆਪ ਨੂੰ ਇਹਨਾਂ ਦਾ ਸਾਥੀ ਦਸਿਆ ਅਤੇ ਕਿਹਾ ਕਿ ਜਿਥੇ ਅਖੌਤੀ ਨੀਚਾਂ ਦੀ ਸੇਵਾ-ਸੰਭਾਲ ਹੁੰਦੀ ਹੈ, ਉਥੇ ਪ੍ਰਭੂ ਦੀ ਮਿਹਰ ਦੀ ਨਜ਼ਰ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ—

ਨੀਚਾ ਅੰਦਰਿ ਨੀਚ ਜਾਤਿ,
ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ,
ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ,
ਤਿਥੈ ਨਦਰਿ ਤੇਰੀ ਬਖਸੀਸ ॥

(ਸਿਰੀ ਰਾਗ ਮ: ੧—੧੫)

ਮਨੁਖਾਂ ਵਿਚ ਨੀਚ-ਊਚ, ਛੂਤ-ਛਾਤ, ਅਮੀਰ-ਗਰੀਬ ਦਾ ਭੇਦ ਮਿਟਾਉਣ ਲਈ ਗੁਰੂ ਪਾਤਸ਼ਾਹ ਨੇ ਲੰਗਰ ਦੀ ਪ੍ਰਥਾ ਜਾਰੀ ਕੀਤੀ ਜਿਥੇ ਸਭ ਰਲ ਕੇ ਇਕ ਪੰਗਤ ਵਿਚ ਬੈਠ ਕੇ ਲੰਗਰ ਛਕਦੇ ਸਨ।

ਸਰੋਵਰ ਅਤੇ ਬਾਉਲੀਆਂ ਬਣਾਈਆਂ ਜਿਥੇ ਸਭ ਇਕੱਠੇ ਇਸ਼ਨਾਨ ਕਰਦੇ ਸਨ। ਗੁਰਦੁਆਰਿਆਂ ਵਿਚ ਸਭ ਨੂੰ ਇਕ ਥਾਂ ਇਕੱਠੇ ਸੰਗਤ ਵਿਚ ਬੈਠਾਇਆ ਜਾਂਦਾ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਸਭ ਵਰਣਾਂ ਅਤੇ ਜਾਤਾਂ ਦੇ ਲੋਕਾਂ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾਇਆ ਤਾਂ ਜੋ ਉਹਨਾਂ ਦੇ ਮਨ ਵਿਚੋਂ ਜਾਤ-ਪਾਤ, ਛੂਤ-ਛਾਤ ਤੇ ਊਚ-ਨੀਚ ਦੇ ਵਿਚਾਰ ਮੂਲੋਂ ਹੀ ਖਤਮ ਹੋ ਜਾਣ। ਗੁਰਬਾਣੀ ਵਿਚ ਜ਼ਾਤ-ਪਾਤ ਦੇ ਵਿਚਾਰ ਦਾ ਸਖਤ ਖੰਡਨ ਕੀਤਾ ਗਿਆ ਹੈ। ਕੁਝ ਫੁਰਮਾਨ ਉਦਾਹਰਣ ਵਜੋਂ ਹਾਜ਼ਰ ਹਨ :—

—ਜਾਣਹੁ ਜੋਤਿ ਨ ਪੂਛਹੁ ਜਾਤੀ,
ਆਗੈ ਜਾਤਿ ਨ ਹੇ ॥ (ਆਸਾ ਮ: ੧ —੩੪੯)

—ਆਗੈ ਜਾਤਿ ਰੂਪ ਨ ਜਾਇ,
ਤੇਹਾ ਹੋਵੈ ਜੇਹੇ ਕਰਮ ਕਮਾਇ ॥
(ਆਸਾ ਮ: ੩—੩੬੩)

—ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇਂ ॥
ਜਿਨਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ ॥
(ਵਾਰ ਆਸਾ, ਮ: ੧—੪੬੯)

—ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥
(ਭੈਰਉ ਮ: ੩—੧੧੨੮)

ਜਿਥੇ ਸਿੱਖ ਧਰਮ ਨੇ ਜਾਤੀਵਾਦ ਦਾ ਸਖਤ ਵਿਰੋਧ

ਕੀਤਾ ਹੈ, ਉਥੇ ਮਨੁਖਵਾਦ ਦਾ ਪ੍ਰਚਾਰ ਕੀਤਾ ਹੈ। ਜਦ ਵਾਹਿਗੁਰੂ ਸਭ ਦਾ ਸਾਂਝਾ ਪਿਤਾ ਹੈ ਤੇ ਸਭ ਮਨੁਖ ਤੇ ਇਸਤਰੀਆਂ ਉਸ ਦੀ ਸੰਤਾਨ ਹਨ ਤਦ ਵੈਰ-ਵਿਰੋਧ ਹੋਣਾ ਹੀ ਨਹੀਂ ਚਾਹੀਦਾ :

—ਏਕੁ ਪਿਤਾ ਏਕਸ ਕੇ ਹਮ ਬਾਰਿਕ,
ਤੂੰ ਮੇਰਾ ਗੁਰ ਹਾਈ ॥ (ਸੋਰਠਿ ਮ: ੫ – ੬੧੧)

—ਏਕੋ ਪਵਣੁ, ਮਾਟੀ ਸਭ ਏਕਾ,
ਸਭ ਏਕਾ ਜੋਤਿ ਸਬਾਈਆ ॥ (ਮਾਝ ਮ: ੪ – ੯੬)

—ਅਵਲਿ ਅਲਹ ਨੂਰੁ ਉਪਾਇਆ,
ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ,
ਕਉਨ ਭਲੇ ਕੋ ਮੰਦੇ ॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ, ਖਲਕ ਮਹਿ ਖਾਲਕੁ,
ਪੂਰਿ ਰਹਿਓ ਸ੍ਰਬ ਠਾਂਈ ॥ ੧ ॥ ਰਹਾਉ ॥
(ਪ੍ਰਭਾਤੀ ਕਬੀਰ ਜੀ— ੧੩੪੯)

ਦਸਮ ਪਿਤਾ, ਗੁਰੂ ਗੋਬਿੰਦ ਸਿੰਘ ਜੀ, ਮਨੁਖੀ ਏਕਤਾ ਤੇ ਜ਼ੋਰ ਦਿੰਦਿਆਂ ਫੁਰਮਾਉਂਦੇ ਹਨ :—

ਕੋਊ ਭਇਓ ਮੁੰਡੀਆ, ਸੰਨਿਆਸੀ, ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ ॥
ਹਿੰਦੂ, ਤੁਰਕ, ਕੋਊ ਰਾਫ਼ਜੀ ਇਮਾਮ ਸਾਫ਼ੀ,
ਮਾਨਸ ਕੀ ਜਾਤ, ਸਭੈ ਏਕੈ ਪਹਿਚਾਨਬੋ ॥
ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ,
ਦੂਸਰੋ ਨ ਭੇਦ ਕੋਈ, ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ; ਸਬ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ, ਏਕੈ ਜੋਤਿ ਜਾਨਬੋ ॥ ੧੫ ॥੮੫ ॥

(ਅਕਾਲ ਉਸਤਤਿ)

ਸਿੱਖ ਧਰਮ ਨਾਲੋਂ ਹੋਰ ਕਿਹੜਾ ਧਰਮ ਮਾਨਵਵਾਦੀ ਤੇ ਸਰਬੱਤਵਾਦੀ ਹੋ ਸਕਦਾ ਹੈ, ਜਿਹੜਾ ਸਵੇਰੇ-ਸ਼ਾਮ ਸਭ ਦੇ ਭਲੇ ਦੀ ਅਰਦਾਸ ਕਰੇ ,—

'ਨਾਨਕ ਨਾਮ ਚੜ੍ਹਦੀ ਕਲਾ,
ਤੇਰੇ ਭਾਣੇ ਸਰਬਤ ਦਾ ਭਲਾ ।'

## ਇਸਤਰੀ ਜਾਤੀ ਦਾ ਸਨਮਾਨ

ਪ੍ਰਾਚੀਨ ਧਰਮਾਂ ਵਿਚ ਇਸਤਰੀ ਨੂੰ ਪੁਰਸ਼ ਦੇ ਮੁਕਾਬਲੇ ਨੀਵਾਂ ਦਰਜਾ ਦਿਤਾ ਗਿਆ ਹੈ । ਹਿੰਦੂ ਧਰਮ ਅਨੁਸਾਰ ਇਸਤਰੀ ਨੂੰ ਪੁਰਸ਼-ਮੈਂਬਰਾਂ ਦੀ ਅਧੀਨਗੀ ਵਿਚ ਹੀ ਰਖਣਾ

ਚਾਹੀਦਾ ਹੈ। ਮਨੂੰ, ਇਸਤਰੀਆਂ ਨੂੰ ਅਗਿਆਨਣਾਂ ਅਤੇ ਝੂਠ ਦੀਆਂ ਮੂਰਤਾਂ ਮੰਨਦਾ ਹੈ। ਉਸ ਦੇ ਕਹੇ ਅਨੁਸਾਰ ਇਹ 'ਦੁਖਾਂ ਦਾ ਕਾਰਣ ਹਨ' ਅਤੇ 'ਇਹ ਬੇਵਕੂਫਾਂ ਨੂੰ ਹੀ ਨਹੀਂ, ਗਿਆਨਵਾਨਾਂ ਤੇ ਰਿਖੀਆਂ ਮੁਨੀਆਂ ਨੂੰ ਵੀ ਕੁਰਾਹੇ ਪਾ ਕੇ, ਆਪਣੀ ਵਾਸ਼ਨਾਵਾਂ ਦਾ ਸ਼ਿਕਾਰ ਬਣਾ ਕੇ ਆਪਣੇ ਅਧੀਨ ਕਰ ਲੈਂਦੀਆਂ ਹਨ। ਇਸਤਰੀਆਂ ਸ਼ੂਦਰਾਂ ਦੀ ਤਰ੍ਹਾਂ ਆਪਣਾ ਜਨੇਊ ਸੰਸਕਾਰ ਨਹੀਂ ਕਰਾ ਸਕਦੀਆਂ ਅਤੇ ਗਾਇਤ੍ਰੀ ਮੰਤਰ ਵੀ ਨਹੀਂ ਪੜ੍ਹ ਸਕਦੀਆਂ। ਪੁਰਾਣਾਂ ਵਿਚ ਇਨ੍ਹਾਂ ਨੂੰ ਮਾਰੂ ਜ਼ਹਿਰ ਤੇ ਨਸ਼ੀਲੀ ਸ਼ਰਾਬ ਕਿਹਾ ਗਿਆ ਹੈ। ਇਸਤਰੀ ਨੂੰ, ਪਤੀ ਨੂੰ ਪਰਮੇਸ਼ਵਰ ਕਰਕੇ ਮੰਨਣ ਦਾ ਉਪਦੇਸ਼ ਦਿਤਾ ਗਿਆ ਹੈ, ਭਾਵੇਂ ਕਿ ਉਹ ਕਰੂਪ, ਭੈੜੇ ਕਿਰਦਾਰਵਾਲਾ, ਜੂਏਬਾਜ਼ ਤੇ ਰੰਡੀਬਾਜ਼ ਹੋਵੇ। ਇਥੇ ਹੀ ਬਸ ਨਹੀਂ ਜੇ ਪਤੀ ਮਰ ਜਾਵੇ ਤਾਂ ਉਸ ਨੂੰ ਪਤੀ ਦੇ ਨਾਲ ਚਿਖਾ ਵਿਚ ਜੀਊਂਦਿਆਂ ਸੜਨਾ ਪੈਂਦਾ ਸੀ, ਜਿਸ ਨੂੰ ਸਤੀ ਹੋਣਾ ਕਿਹਾ ਜਾਂਦਾ ਸੀ। ਪਤੀ ਦੀ ਮੌਤ ਮਗਰੋਂ ਦੂਜਾ ਵਿਆਹ ਕਰਾਉਣ ਦਾ ਤਾਂ ਸੁਆਲ ਹੀ ਨਹੀਂ ਸੀ ਪੈਦਾ ਹੁੰਦਾ। ਪਰ ਪਤੀਆਂ ਲਈ ਸਤੀ ਹੋਣ ਦਾ ਕੋਈ ਵਿਧਾਨ ਨਹੀਂ ਸੀ ਘੜਿਆ ਗਿਆ

ਤੇ ਉਹ ਸ਼ਰੇਆਮ ਇਕ ਤੋਂ ਵੱਧ ਇਸਤਰੀਆਂ ਰੱਖ ਸਕਦੇ ਸਨ। ਦੇਵਦਾਸੀਆਂ ਦੇ ਰੂਪ ਵਿਚ ਇਸਤਰੀਆਂ ਪੁਜਾਰੀਆਂ ਦੀ ਕਾਮ-ਭੁਖ ਮਿਟਾਉਂਦੀਆਂ ਸਨ।

ਜੈਨੀਆਂ ਦੇ ਹਿਸਾਬ ਨਾਲ ਇਸਤਰੀ ਕਦੇ ਵੀ ਮੁਕਤੀ ਨਹੀਂ ਸੀ ਹਾਸਲ ਕਰ ਸਕਦੀ। ਮਹਾਤਮਾ ਬੁਧ ਜੀ ਨੇ ਵੀ ਸਲਾਹ ਦਿਤੀ ਸੀ ਕਿ ਇਸਤਰੀਆਂ ਨੂੰ ਭਿਖਸ਼ੂ ਸੰਘ ਵਿਚ ਵਿਚ ਦਾਖਲ ਨਾ ਕਰੋ, ਇਸ ਨਾਲ ਬੁਧ ਧਰਮ ਦੀ ਆਯੂ ਘਟ ਜਾਵੇਗੀ। ਯੋਗ ਮਤ ਵਾਲੇ ਇਸਤਰੀ ਨੂੰ ਬਘਿਆਣਨ ਕਹਿੰਦੇ ਸਨ, ਜੋ ਤਿੰਨਾਂ ਲੋਕਾਂ ਦਾ ਨਾਸ ਕਰ ਰਹੀ ਹੈ। ਇਸਲਾਮ ਵਿਚ ਵੀ ਇਸਤਰੀ ਮਸਜਿਦ ਵਿਚ ਜਾ ਕੇ ਨਿਮਾਜ਼ ਨਹੀਂ ਅਦਾ ਕਰ ਸਕਦੀ ਤੇ ਨਾ ਹੀ ਧਰਮ-ਉਪਦੇਸ਼ਕ ਬਣ ਸਕਦੀ ਹੈ। ਇਸਤਰੀ ਨੂੰ ਘਰ ਦੀ ਚਾਰ ਦੀਵਾਰੀ ਅਤੇ ਪਰਦੇ ਵਿਚ ਰਖਿਆ ਜਾਂਦਾ ਸੀ। ਜਿਥੇ ਇਕ ਮੁਸਲਮਾਨ ਚਾਰ-ਚਾਰ ਵਿਆਹ ਕਰਵਾ ਸਕਦਾ ਸੀ, ਉਥੇ ਮੁਸਲਮਾਨ ਔਰਤ ਨੂੰ ਅਜਿਹਾ ਕੋਈ ਅਧਿਕਾਰ ਨਹੀਂ ਸੀ। ਈਸਾਈ ਮਤ ਅਨੁਸਾਰ ਸਭ ਗੁਨਾਹਾਂ ਤੇ ਪਾਪਾਂ ਦਾ ਸੋਮਾ ਇਸਤਰੀ ਹੈ। ਸ਼ੈਤਾਨ ਇਸ ਨੂੰ ਸਾਧਨ ਬਣਾ ਕੇ ਮਨੁਖ ਨੂੰ ਡੇਗਦਾ ਹੈ।

ਸਿੱਖ ਧਰਮ ਨੇ ਇਸਤਰੀ ਨੂੰ ਪੁਰਖ ਦੇ ਬਰਾਬਰ ਦਰਜਾ ਦੇ ਕੇ ਇਕ ਇਨਕਲਾਬੀ ਕੰਮ ਕੀਤਾ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਹੀ ਇਸਤਰੀਆਂ ਸਿੱਖ ਧਰਮ ਧਾਰਨ ਕਰਨ ਲਗ ਪਈਆਂ। ਉਹ ਗੁਰਦੁਆਰਿਆਂ ਵਿਚ ਕੀਰਤਨ ਕਰਦੀਆਂ ਅਤੇ ਸੇਵਾ ਕਰਦੀਆਂ। ਸਿੱਖ ਧਰਮ ਅਨੁਸਾਰ ਇਸਤਰੀ ਜਾਂ ਪੁਰਖ ਹੋਣ ਨਾਲ ਕੋਈ ਫਰਕ ਨਹੀਂ ਪੈਂਦਾ, ਕਿਉਂਕਿ ਵਾਹਿਗੁਰੂ ਦੀ ਦਰਗਾਹ ਵਿਚ ਤਾਂ ਕਰਮਾਂ (ਕੰਮਾਂ) ਉਪਰ ਨਿਬੇੜਾ ਹੁੰਦਾ ਹੈ।

ਗੁਰੂ ਨਾਨਕ ਸਾਹਿਬ ਨੇ 'ਆਸਾ ਜੀ ਦੀ ਵਾਰ' ਦੀ 19ਵੀਂ ਪਉੜੀ ਦੇ ਸਲੋਕ ਵਿਚ 'ਇਸਤਰੀ ਦੀ ਮਹੱਤਤਾ' ਨੂੰ ਬਹੁਤ ਚੰਗੀ ਤਰ੍ਹਾਂ ਬਿਆਨਿਆ ਹੈ। ਗੁਰਦੇਵ ਫੁਰਮਾਉਂਦੇ ਹਨ (ਜਿਸ ਔਰਤ ਨੂੰ ਪੁਰਾਣੇ ਧਰਮਾਂ ਨੇ ਜਗ੍ਹਾ ਜਗ੍ਹਾ ਨਿੰਦਿਆ ਹੈ, ਉਸੇ) ਔਰਤ ਦੇ ਕਾਰਨ ਹੀ ਮਨੁਖ ਸੰਸਾਰ ਵਿਚ ਆਉਂਦਾ ਹੈ। ਔਰਤ ਨਾਲ ਹੀ ਉਸ ਦਾ ਰਿਸ਼ਤਾ ਤੇ ਵਿਆਹ ਆਦਿ ਹੁੰਦੇ ਹਨ ਅਤੇ ਹੋਰਨਾਂ ਨਾਲ ਰਿਸ਼ਤੇਦਾਰੀ ਬਣਦੀ ਹੈ। ਮਨੁਖੀ ਜੀਵਨ ਵਿਚ ਇਸਤਰੀ ਦੀ ਇੰਨੀ ਲੋੜ ਮਹਿਸੂਸ ਕੀਤੀ ਜਾਂਦੀ ਹੈ ਕਿ ਇਕ ਔਰਤ ਦੇ ਮਰਨ ਮਗਰੋਂ ਮਨੁੱਖ ਦੂਜੀ ਔਰਤ ਦੀ ਭਾਲ

ਸ਼ੁਰੂ ਕਰ ਦਿੰਦਾ ਹੈ। .. ..ਅੰਤ ਵਿਚ ਗੁਰਦੇਵ ਫ਼ੁਰਮਾ-ਉਂਦੇ ਹਨ ਕਿ ਜਿਸ ਔਰਤ ਨੇ ਰਾਜਿਆਂ (ਭਗਤਾਂ, ਫਿਲਾਸਫਰਾਂ, ਸੂਰਮਿਆਂ) ਨੂੰ ਜਨਮ ਦਿਤਾ ਹੈ, ਉਸ ਨੂੰ ਮੰਦਾ ਕਿਵੇਂ ਆਖਿਆ ਜਾ ਸਕਦਾ ਹੈ। ਵਾਹਿਗੁਰੂ ਦੀਆਂ ਨਜ਼ਰਾਂ ਵਿਚ ਉਹ ਮੁਖ (ਭਾਵੇਂ ਇਸਤਰੀ ਹੋਵੇ, ਭਾਵੇਂ ਪੁਰਸ਼) ਉੱਜਲੇ ਹਨ, ਜੋ ਹਰੀ ਜੱਸ ਗਾਉਂਦੇ ਹਨ

'ਭੰਡਿ ਜੰਮੀਐ ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ ॥
ਭੰਡੁ ਮੁਆ, ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ॥
ਸੋ ਕਿਉਂ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਉਪਜੈ, ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ, ਏਕੋ ਸਚਾ ਸੋਇ ॥
ਜਿਤੁ ਮੁਖਿ ਸਦਾ ਸਾਲਾਹੀਐ, ਭਾਗਾਂ ਰਤੀ ਚਾਰਿ ॥
ਨਾਨਕ ਤੇ ਮੁਖ ਊਜਲੇ, ਤਿਤੁ ਸਚੈ ਦਰਬਾਰਿ ॥

(ਵਾਰ ਆਸਾ•ਪੰਨਾ ੪੭੩)

ਸਿੱਖ ਧਰਮ ਨੇ ਸਤੀ-ਪ੍ਰਥਾ ਦਾ ਘੋਰ ਵਿਰੋਧ ਕੀਤਾ ਅਤੇ ਗੁਰੂ ਅਮਰਦਾਸ ਜੀ ਨੇ ਅਕਬਰ ਪਾਸੋਂ ਇਸ ਪ੍ਰਥਾ ਦੇ ਵਿਰੁਧ ਫ਼ੁਰਮਾਨ ਜਾਰੀ ਕਰਵਾਇਆ। ਬੀਬੀਆਂ ਨੂੰ

ਘੁੰਡ (ਪਰਦਾ) ਕੱਢਣ ਦੀ ਮਨਾਹੀ ਕੀਤੀ ਗਈ। ਬੀਬੀਆਂ ਨੂੰ ਧਰਮ-ਪਰਚਾਰਕ ਨਿਯੁਕਤ ਕੀਤਾ ਗਿਆ ਅਤੇ ਸਿੱਖ ਮਰਦਾਂ ਦੀ ਤਰ੍ਹਾਂ ਅੰਮ੍ਰਿਤਪਾਨ ਕਰਵਾਇਆ ਗਿਆ। ਸਿੱਖ ਬੀਬੀਆਂ ਆਪਣੇ ਭਰਾਵਾਂ ਦੇ ਸੰਗ ਜੰਗਾਂ-ਜੁਧਾਂ ਵਿਚ ਹਿਸਾ ਲੈਂਦੀਆਂ ਰਹੀਆਂ ਅਤੇ ਰਾਜ-ਕਾਜ ਦੇ ਕੰਮਾਂ ਨੂੰ ਚਲਾਉਂਦੀਆਂ ਰਹੀਆਂ। ਅਜ ਸਿੱਖ ਇਸਤਰੀ ਹਰ ਖੇਤਰ ਵਿਚ ਪੁਰਸ਼ ਦੀ ਤਰ੍ਹਾਂ ਜੱਸ ਖਟ ਰਹੀ ਹੈ ਇਹ ਸਭ ਸਿੱਖ ਵਿਚਾਰਧਾਰਾ ਦੇ ਇਨਕਲਾਬੀ ਹੋਣ ਦਾ ਸਦਕਾ ਹੀ ਹੈ।

## ਲੰਗਰ ਦੀ ਮਰਯਾਦਾ ਕੇਵਲ ਇਸੇ ਧਰਮ ਵਿਚ ਹੈ

ਲੰਗਰ ਦੀ ਮਰਯਾਦਾ ਗੁਰੂ ਨਾਨਕ ਪਾਤਸ਼ਾਹ ਜੀ ਨੇ ਕਰਤਾਰਪੁਰ ਵਿਚ ਆਰੰਭ ਕੀਤੀ ਸੀ, ਹੌਲੀ ਹੌਲੀ ਇਹ ਇਕ ਸੰਸਥਾ ਦਾ ਰੂਪ ਧਾਰਨ ਕਰ ਗਈ ਅਤੇ ਸਿੱਖਾਂ ਦੇ ਸਮਾਜੀ ਜੀਵਨ ਦਾ ਇਕ ਅਨਿਖੜਵਾਂ ਅੰਗ ਬਣ ਗਈ। ਇਥੇ ਹੀ ਬਸ ਨਹੀਂ ਇਹ ਸੰਸਥਾ ਸਿੱਖੀ ਦੇ ਨਿਆਰੇਪਨ ਦਾ ਇਕ ਕਾਰਣ ਵੀ ਬਣੀ ਕਿਉਂਕਿ ਸਿੱਖ ਧਰਮ ਨੇ ਇਸ ਨੂੰ ਆਰੰਭ ਕੀਤਾ ਅਤੇ ਹੁਣ ਤਕ ਸਫ਼ਲਤਾ ਪੂਰਵਕ ਅਪਣਾਇਆ ਹੈ।

ਲੰਗਰ ਜਿਸ ਨੂੰ ਵਿਦੇਸ਼ੀ ਲੋਕ ਮੁਫਤ ਅੰਨ-ਪਾਣੀ

ਦੀ ਸੇਵਾ ਦਾ ਨਾਮ ਦਿੰਦੇ ਹਨ, ਜਿਥੇ ਗੁਰਦੁਆਰੇ ਵਿਚ ਆਈਆਂ ਸੰਗਤਾਂ ਅਤੇ ਮੁਸਾਫਿਰਾਂ ਦੀ ਭੁਖ ਦੂਰ ਕਰਦਾ ਹੈ, ਉਥੇ ਇਕੋ ਪੰਗਤ ਵਿਚ ਛਕਾਇਆ ਜਾਣ ਕਰ ਕੇ ਜ਼ਾਤ-ਪਾਤ, ਊਚ-ਨੀਚ ਤੇ ਅਮੀਰੀ ਗਰੀਬੀ ਦੇ ਵਿਚਾਰਾਂ ਨੂੰ ਮਨੁੱਖਾਂ ਦੇ ਮਨ ਵਿਚੋਂ ਕਢਦਾ ਹੈ। ਇਸ ਦੇ ਨਾਲ ਹੀ ਸਿੱਖਾਂ ਲਈ ਸੇਵਾ ਦਾ ਅਵਸਰ ਵੀ ਪ੍ਰਦਾਨ ਕਰਦਾ ਹੈ। ਜੰਗਲਾਂ ਵਿਚੋਂ ਲਕੜਾਂ ਕੱਟ ਕੇ ਲਿਆਉਣਾ, ਅੰਨ-ਦਾਣੇ ਦੀ ਸੇਵਾ ਕਰਨਾ, ਲੰਗਰ ਤਿਆਰ ਕਰਨਾ ਤੇ ਛਕਾਉਣਾ, ਜੂਠੇ ਭਾਂਡੇ ਮਾਂਜਣਾ ਤੇ ਸਾਫ਼ ਕਰਨਾ ਆਦਿਕ ਸੇਵਾਵਾਂ ਲੰਗਰ ਦੇ ਕਾਰਨ ਸਿੱਖਾਂ ਵਿਚ ਪ੍ਰਚਲਤ ਹੋਈਆਂ ਜਿਨ੍ਹਾਂ ਨੇ ਸਿੱਖਾਂ ਦੇ ਮਨ ਅੰਦਰੋਂ ਹਉਮੈ-ਭਾਵ ਨੂੰ ਖਤਮ ਕਰਕੇ ਮਨੁੱਖ-ਮਾਤਰ ਨਾਲ ਪਿਆਰ ਕਰਨਾ ਸਿਖਾਇਆ।

ਕੇਵਲ ਸਿੱਖ ਹੀ ਨਹੀਂ, ਗੁਰੂ ਸਾਹਿਬ ਵੀ ਲੰਗਰ ਦੀ ਸੇਵਾ ਵਿਚ ਹਿਸਾ ਪਾਉਂਦੇ ਰਹੇ। ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਦੇਵ ਜੀ ਆਪੂੰ ਲੰਗਰ ਛਕਾ-ਉਣ ਦੀ ਸੇਵਾ ਕਰਦੇ ਰਹੇ। ਗੁਰੂ ਅਮਰਦਾਸ ਪਾਤਸ਼ਾਹ ਨੇ ਇਸ ਨੂੰ ਬਾਕਾਇਦਾ ਸੰਸਥਾ ਦਾ ਰੂਪ ਦਿਤਾ। ਉਨ੍ਹਾਂ ਹੁਕਮ ਕੀਤਾ ਕਿ ਜਿਹੜਾ ਵੀ ਗੁਰੂ-ਦਰਬਾਰ ਵਿਚ ਆਵੇ ਉਹ ਪਹਿਲਾਂ ਲੰਗਰ ਛਕੇ। ਇਸੇ ਕਾਰਣ, ਅਕਬਰ ਬਾਦਸ਼ਾਹ ਅਤੇ

ਹਰੀਪੁਰ ਦੇ ਰਾਜੇ ਨੇ ਸਾਧਾਰਨ ਲੋਕਾਂ ਨਾਲ ਭੁੰਜੇ ਬੈਠ ਕੇ ਲੰਗਰ ਛਕਿਆ ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਲੰਗਰ ਦੇ ਮੰਤਵ ਤੇ ਕਾਰਜ-ਖੇਤਰ ਨੂੰ ਹੋਰ ਵਧਾਇਆ। ਉਨ੍ਹਾਂ ਹੁਕਮ ਕੀਤਾ ਕਿ ਮੁਸਾਫਰਾਂ ਤੇ ਅਭਿਆਗਤਾਂ ਨੂੰ ਵੀ ਪ੍ਰਸ਼ਾਦ-ਪਾਣੀ ਛਕਾਇਆ ਜਾਵੇ। ਸ੍ਰੀ ਗੁਰੂ ਅਰਜਨ ਦੇਵ ਜੀ ਤੇ ਉਨ੍ਹਾਂ ਦੀ ਸੁਪਤਨੀ ਮਾਤਾ ਗੰਗਾ ਜੀ ਸੰਗਤਾਂ ਨੂੰ ਪਾਣੀ ਪਿਲਾਉਣ ਦੀ ਸੇਵਾ ਕਰਿਆ ਕਰਦੇ ਸਨ। ਉਹ ਥਕੇ ਹੋਏ ਯਾਤਰੀਆਂ ਨੂੰ ਘੁਟਦੇ ਵੀ ਸਨ ਅਤੇ ਗਰਮੀਆਂ ਵਿਚ ਪੱਖਾ ਝੱਲ ਕੇ ਸੇਵਾ ਕਰਦੇ ਸਨ। ਦਸਮ ਪਾਤਸ਼ਾਹ ਦੇ ਸਮੇਂ ਅਨੰਦਪੁਰ ਸਾਹਿਬ ਵਿਚ ਕਈ ਸਿੱਖਾਂ ਨੇ ਆਪੋ ਆਪਣੇ ਲੰਗਰ ਜਾਰੀ ਕੀਤੇ ਹੋਏ ਸਨ। ਸਤਿਗੁਰੂ ਸਮੇਂ ਸਮੇਂ ਸਿਰ ਭੇਸ ਵਟਾ ਕੇ, ਇਨ੍ਹਾਂ ਲੰਗਰਾਂ ਦੀ ਚੈਕਿੰਗ ਕਰਿਆ ਕਰਦੇ ਸਨ।

ਅਜ ਗੁਰਦੁਆਰਿਆਂ ਵਿਚ ਬਿਨਾਂ ਜਾਤ-ਪਾਤ, ਧਰਮ, ਦੇਸ਼, ਅਮੀਰ-ਗਰੀਬ ਦੇ ਵਿਤਕਰੇ ਦੇ ਜਿਥੇ ਸਭ ਨੂੰ ਲੰਗਰ ਛਕਾਇਆ ਜਾਂਦਾ ਹੈ, ਉਥੇ ਮੁਸਾਫਰਾਂ ਲਈ ਸਰਾਵਾਂ ਵਿਚ ਰਹਿਣ ਦਾ ਮੁਫਤ ਪ੍ਰਬੰਧ ਵੀ ਕੀਤਾ ਜਾਂਦਾ ਹੈ। ਸਾਡੇ ਲਈ ਭਾਵੇਂ ਇਹ ਗਲਾਂ ਸਾਧਾਰਣ ਹੀ ਹੋਣ, ਪਰ ਅਨਧਰਮੀਆਂ ਤੇ ਖਾਸ ਤੌਰ ਤੇ ਵਿਦੇਸ਼ੀਆਂ ਨੂੰ ਇਹ

ਬੜੀਆਂ ਅਸਚਰਜ ਜਾਪਦੀਆਂ ਹਨ ਅਤੇ ਸਿੱਖੀ ਵਲ ਪ੍ਰੇਰਦੀਆਂ ਹਨ ।

## ਭਗਤੀ ਤੇ ਸ਼ਕਤੀ ਦਾ ਸੁਮੇਲ

ਭਗਤੀ (ਪ੍ਰਭੂ-ਪਿਆਰ, ਪ੍ਰਭੂ-ਅਰਾਧਨਾ) ਅਤੇ ਸ਼ਕਤੀ (ਹਥਿਆਰਬੰਦ ਜਦੋਜਹਿਦ) ਦਾ ਸੁਮੇਲ ਵੀ ਸਿੱਖੀ ਦਾ ਇਕ ਵਿਲੱਖਣ ਸਿਧਾਂਤ ਹੈ । ਭਾਵੇਂ ਕੁਝ ਅਜਿਹੀਆਂ ਸ਼ਖਸੀਅਤਾਂ ਜਿਹੜੀਆਂ ਰਾਜ-ਭਾਗ ਦੀਆਂ ਮਾਲਕ ਹੋਣ ਕਾਰਨ ਲੜਾਈਆਂ ਵਿਚ ਹਿੱਸਾ ਲੈਂਦੀਆਂ ਰਹੀਆਂ ਤੇ ਧਾਰਮਿਕ ਖੇਤਰ ਵਿਚ ਵੀ ਲੋਕਾਂ ਦੇ ਸਤਿਕਾਰ ਦਾ ਪਾਤਰ ਬਣੀਆਂ ਹਨ; ਪਰ ਉਹ ਆਪਨੇ ਮੰਨਣਹਾਰਿਆਂ ਨੂੰ ਸਰਬੱਤ ਦੇ ਭਲੇ ਲਈ ; ਸੱਚ, ਇਨਸਾਫ ਤੇ ਧਰਮ ਦੀ ਰਾਖੀ ਲਈ ਹਥਿਆਰਬੰਦ-ਜਥੇਬੰਦੀ ਦਾ ਰੂਪ ਨਹੀਂ ਦੇ ਸਕੀਆਂ । ਸਗੋਂ ਉਨ੍ਹਾਂ ਦੇ ਸ਼ਰਧਾਲੂ ਵੀ ਸ਼ਕਤੀ ਦੇ ਮਾਰਗ ਨੂੰ ਭਗਤੀ ਅਤੇ ਧਰਮ ਦੇ ਮਾਰਗ ਤੋਂ ਵਖਰਾ ਸਮਝਦੇ ਰਹੇ ਸਨ । ਇਸ ਦੀ ਪ੍ਰਤੱਖ ਉਦਾਹਰਣ ਹੈ ਕਿ ਧਰਮ-ਕਰਮ ਅਤੇ ਪਾਠ-ਪੂਜਾ ਕਰਨ-ਕਰਾਉਣ ਦੇ ਅਧਿਕਾਰ ਦੇ ਮਾਲਕ 'ਬ੍ਰਾਹਮਣਾਂ' ਨੇ ਕਦੇ ਜੰਗ ਨਹੀਂ ਕੀਤੇ, ਸਗੋਂ ਇਹ ਜੰਗ ਦੇ ਨਾਂ ਤੋਂ ਹੀ

ਘਬਰਾਉਂਦੇ ਰਹੇ ਹਨ। ਦੂਜੇ ਪਾਸੇ ਜੰਗ ਦਾ ਫਰਜ਼ ਨਿਭਾਉਨ ਵਾਲੇ 'ਕਸ਼ਤ੍ਰੀਆਂ' ਨੇ ਕਦੇ ਧਾਰਮਿਕ ਅਗਵਾਈ ਨਹੀਂ ਕੀਤੀ। ਹਾਂ, ਭਾਰਤ ਵਿਚ ਬਾਹਰੋਂ ਆਏ ਧਰਮ 'ਇਸਲਾਮ' ਨੇ ਜਹਾਦ ਦੇ ਰੂਪ ਵਿਚ ਧਾਰਮਿਕ ਲੜਾਈਆਂ ਕਰਨ ਦਾ ਉਪਦੇਸ਼ ਜ਼ਰੂਰ ਦਿਤਾ ਹੈ। ਗੁਰੂ ਨਾਨਕ ਦੇਵ ਜੀ ਨੇ ਜਿਥੇ ਨਿਰਭਉ ਅਤੇ ਨਿਰਵੈਰ ਬਣਨ ਦਾ ਉਪਦੇਸ਼ ਦਿਤਾ ਉਥੇ ਆਪ ਨੇ ਅਤਿਆਚਾਰਾਂ ਵਿਰੁਧ ਆਵਾਜ਼ ਵੀ ਉਠਾਈ। ਬਾਬਰ ਦੇ ਹਮਲੇ ਸਮੇਂ ਉਨ੍ਹਾਂ ਇਥੋਂ ਦੇ ਪਠਾਣ ਹਾਕਮਾਂ ਨੂੰ ਝਾੜ ਪਾਈ ਕਿ ਜਦੋਂ ਸ਼ਸਤਰ ਵਿਦਿਆ ਵਿਚ ਪਰਬੀਨਤਾ ਹਾਸਲ ਕਰਨ ਦਾ ਸਮਾਂ ਸੀ, ਉਦੋਂ ਉਹ ਰੰਗ-ਰਲੀਆਂ ਮਾਨਣ ਵਿਚ ਮਸਤ ਰਹੇ ਹਨ ਅਤੇ ਜਦੋਂ ਸ਼ਸਤਰ ਚਲਾਉਣ ਦਾ ਸਮਾਂ ਆਇਆ ਉਦੋਂ ਉਨ੍ਹਾਂ ਨੇ ਪੁਜਾਰੀਆਂ ਨੂੰ ਮੰਤਰ ਰਟਣ ਅਤੇ ਧਰਮ-ਪੁਸਤਕਾਂ ਦਾ ਪਾਠ ਕਰਨ ਉਤੇ ਲਾ ਦਿਤਾ ਹੈ। ਪਰ ਇਹ 'ਪਾਠ' ਕਿਸੇ ਕੰਮ ਨਾ ਆਏ। ਬਾਬਰ ਨੇ ਲੁਟ ਮਚਾਈ ਅਤੇ ਪਠਾਣਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਜਿਥੇ ਬਾਬਰ ਦੇ ਸਿਪਾਹੀ ਚੁਣ-ਚੁਣ ਕੇ ਨਿਸ਼ਾਨੇ ਮਾਰਦੇ ਰਹੇ ਉਥੇ ਪਠਾਣ-ਸਿਪਾਹੀਆਂ ਦੇ ਹਥਾਂ ਵਿਚ ਬੰਦੂਕਾਂ ਕੇਵਲ ਤਿੜ-ਤਿੜ ਹੀ ਕਰਦੀਆਂ ਰਹੀਆਂ—ਹਮਲਾਵਰਾਂ ਦਾ ਕੁਝ

ਨਾ ਵਿਗਾੜ ਸਕੀਆਂ। ਇਹ ਵਿਚਾਰ ਗੁਰੂ ਪਾਤਸ਼ਾਹ ਨੇ ਬਾਬਰ ਦੇ ਹਮਲੇ ਬਾਰੇ ਆਸਾ ਰਾਗ ਵਿਚ ਉਚਾਰੇ ਸ਼ਬਦ ਵਿਚ ਪ੍ਰਗਟ ਕੀਤੇ ਹਨ, ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪੰਨਾ 417-18 ਉਤੇ ਦਰਜ ਹੈ। ਇਸ ਸ਼ਬਦ ਵਿਚ ਸ਼ਸਤਰਾਂ ਤੇ ਸ਼ਸਤਰ ਵਿਦਿਆ ਦੀ ਮਹੱਤਤਾ ਦਰਸਾਈ ਗਈ ਹੈ ਅਤੇ ਇਹ ਵਿਚਾਰ ਪ੍ਰਗਟ ਕੀਤੇ ਗਏ ਹਨ ਕਿ ਜਬਰ-ਜ਼ੁਲਮ ਦਾ ਟਾਕਰਾ ਹਥਿਆਰਾਂ ਤੋਂ ਬਿਨਾਂ ਨਹੀਂ ਹੋ ਸਕਦਾ। ਦੂਜੇ ਪਾਤਸਾਹ ਨੇ ਸਿੱਖਾਂ ਨੂੰ ਸਰੀਰਕ ਤੌਰ ਬਲਵਾਨ ਬਣਾਉਣ ਲਈ 'ਮਲ-ਅਖਾੜੇ' ਕਾਇਮ ਕੀਤੇ। ਪੰਜਵੇਂ ਪਾਤਸ਼ਾਹ ਦੇ ਸਮੇਂ ਤੱਕ ਸਿੱਖਾਂ ਅੰਦਰ ਸ਼ਸਤਰ ਵਿਦਿਆ ਆਰੰਭ ਹੋ ਚੁਕੀ ਸੀ। ਜਿਸ ਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਪੰਜਵੇਂ ਪਾਤਸ਼ਾਹ ਨੇ (ਗੁਰੂ) ਹਰਗੋਬਿੰਦ ਸਾਹਿਬ ਜੀ ਨੂੰ ਬਾਬਾ ਬੁੱਢਾ ਜੀ ਕੋਲੋਂ ਸ਼ਸਤਰ-ਵਿਦਿਆ ਸਿਖਾਈ ਸੀ। ਜਿਸ ਤੋਂ ਇਹ ਸਿਟਾ ਨਿਕਲਦਾ ਹੈ ਕਿ ਬਾਬਾ ਬੁੱਢਾ ਜੀ ਪਹਿਲਾਂ ਹੀ ਸ਼ਸਤਰ ਵਿਦਿਆ ਵਿਚ ਮਾਹਿਰ ਸਨ, ਅਤੇ ਸਿੱਖਾਂ ਅੰਦਰ ਸ਼ਸਤਰਾਂ ਦੀ ਸਿਖਲਾਈ ਪਹਿਲਾਂ ਹੀ ਜਾਰੀ ਸੀ।

ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖਾਂ ਨੂੰ ਹੁਕਮ ਕੀਤਾ

ਕਿ ਉਹ ਗੁਰਦਰਬਾਰ ਵਿਚ ਹਥਿਆਰਾਂ ਅਤੇ ਵਧੀਆ ਘੋੜਿਆਂ ਦੀ ਭੇਟਾ ਲੈ ਕੇ ਆਇਆ ਕਰਨ। ਉਹਨਾਂ ਨੇ ਸਿੱਖਾਂ ਦੀ ਬਾਕਾਇਦਾ ਫੌਜ ਬਣਾਈ ਅਤੇ ਮੁਗਲ ਹਕੂਮਤ ਨਾਲ ਚਾਰ-ਜੰਗ ਕੀਤੇ ਜਿਨ੍ਹਾਂ ਵਿਚ ਸਫਲਤਾ ਪ੍ਰਾਪਤ ਕੀਤੀ। ਸਤਵੇਂ, ਅੱਠਵੇਂ ਤੇ ਨਾਵੇਂ ਪਾਤਸ਼ਾਹ ਦੇ ਸਮੇਂ ਭਾਵੇਂ ਕੋਈ ਜੰਗ ਨਹੀਂ ਹੋਇਆ, ਪਰ ਸਿੱਖ ਫੌਜ ਬਾਕਾਇਦਾ ਕਾਇਮ ਰਹੀ। ਦਸਮ-ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਤਾਂ ਸਾਰੀ ਉਮਰ ਜ਼ਾਲਮਾਂ ਦਾ ਟਾਕਰਾ ਕਰਨ ਲਈ ਜੰਗਾਂ-ਜੁਧਾਂ ਵਿਚ ਰੁਝੇ ਰਹੇ। ਉਨ੍ਹਾਂ ਨੇ ਅੰਮ੍ਰਿਤ ਛਕਾ ਕੇ ਐਲਾਨੀਆ ਕਿਹਾ ਕਿ ਸੱਚਾ-ਸੁੱਚਾ ਸਿੱਖ ਇਕੋ ਸਮੇਂ ਸੰਤ ਵੀ ਹੈ ਤੇ ਸਿਪਾਹੀ ਵੀ। ਅੰਮ੍ਰਿਤ ਛਕਾਉਣ ਸਮੇਂ ਕਕਾਰਾਂ ਵਿਚ 'ਕ੍ਰਿਪਾਨ' ਨੂੰ ਸ਼ਾਮਿਲ ਕੀਤਾ ਗਿਆ, ਤਾਂ ਜੋ ਸਿੱਖ ਸ਼ਸਤਰ ਧਾਰੀ ਬਣਨ ਅਤੇ ਜੋ ਸ਼ਸਤਰ ਧਾਰਨ ਨਹੀਂ ਕਰਦਾ ਉਹ ਸਿੱਖ ਨ੍ਹਹੀਂ ਹੈ। ਇੰਝ ਸਿੱਖ ਭਗਤੀ ਅਤੇ ਸ਼ਕਤੀ ਦਾ ਮੁਜੱਸਮਾ ਬਣ ਗਏ। ਗੁਰੂ ਜੀ ਨੇ ਸ਼ਕਤੀ ਦੀ ਵਰਤੋਂ ਬਾਰੇ, ਜਫਰਨਾਮੇ ਵਿਚ, ਸਪੱਸ਼ਟ ਹਿਦਾਇਤ ਕੀਤੀ ਕਿ ਜਦੋਂ ਹੋਰ ਸਾਰੇ ਹੀਲੇ (ਯਤਨ) ਵਿਹਲ ਹੋ ਜਾਣ ਤਾਂ ਮਰਦ ਦਾ ਫ਼ਰਜ਼ ਬਣਦਾ ਹੈ ਕਿ ਉਹ ਤਲਵਾਰ ਹੱਥ ਵਿਚ ਲਵੇ :

ਚੂੰ-ਕਾਰ ਅਜ਼ ਹਮਾ ਹੀਲ ਤੇ ਦਰ ਗੁਜ਼ੱਸ਼ਤ ॥
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ ॥

ਖਾਲਸਾ ਪੰਥ ਨੇ ਗੁਰੂ ਦਰਸਾਏ ਮਾਰਗ ਉਤੇ ਚਲ ਕੇ ਮੁਗਲ ਸਲਤਨਤ ਨਾਲ ਹਥਿਆਰਬੰਦ ਟੱਕਰ ਲਈ ਅਤੇ ਅਨੇਕਾਂ ਸ਼ਹੀਦੀਆਂ ਪ੍ਰਾਪਤ ਕਰਨ ਮਗਰੋਂ ਆਪਣਾ ਰਾਜ ਕਾਇਮ ਕੀਤਾ। ਅਜ ਹਾਲਾਤ ਨੇ ਸਿੱਖਾਂ ਨੂੰ ਫਿਰ 'ਸ਼ਕਤੀ' ਦੀ ਵਰਤੋਂ ਦਾ ਅਹਿਸਾਸ ਕਰਾ ਦਿਤਾ ਹੈ।

## ਚੜ੍ਹਦੀ ਕਲਾ ਦਾ ਮਾਰਗ

ਵਿਰੋਧੀ ਹਾਲਾਤ ਵਿਚ ਆਪਣੇ ਹੌਸਲੇ ਬੁਲੰਦ ਰੱਖਣ ਨੂੰ ਚੜ੍ਹਦੀ ਕਲਾ ਵਿਚ ਰਹਿਣਾ ਕਹਿੰਦੇ ਹਨ। ਵਿਰੋਧੀ ਜਾਂ ਬਿਖੜੇ ਹਾਲਾਤ ਵਿਚ ਜਿੱਤ ਪ੍ਰਤੀ ਆਸ਼ਾਵਾਦੀ ਰਹਿਣਾ ਅਤੇ ਸੰਘਰਸ਼ਸ਼ੀਲ ਰਹਿਣਾ ਚੜ੍ਹਦੀ ਕਲਾ ਵਾਲੇ ਮਨੁੱਖਾਂ ਦੀਆਂ ਨਿਸ਼ਾਨੀਆਂ ਹਨ। ਚੜ੍ਹਦੀ ਕਲਾ ਵਿਚ ਰਹਿਣ ਲਈ ਇਕ ਪ੍ਰਭੂ ਵਿਚ ਵਿਸ਼ਵਾਸ ਅਤੇ ਇਹ ਵਿਸ਼ਵਾਸ ਕਿ ਪ੍ਰਭੂ ਸਾਡਾ ਮਿਤਰ ਸਖਾਈ ਹੈ ਅਤੇ ਜੀਵਨ-ਸੰਘਰਸ਼ ਵਿਚ ਸਾਡਾ ਸਹਾਈ ਹੈ, ਬਹੁਤ ਜ਼ਰੂਰੀ ਹੈ। ਏਸੇ ਵਿਸ਼ਵਾਸ ਕਾਰਨ ਹੀ ਸਿੱਖਾਂ ਨੇ ਬਹੁਤ ਥੋੜ੍ਹੀ ਗਿਣਤੀ ਵਿਚ ਹੋਣ ਦੇ ਬਾਵਜੂਦ ਸ਼ਕਤੀਸ਼ਾਲੀ ਮੁਗਲ ਹਕੂਮਤ ਨਾਲ ਲੰਮੀ ਟੱਕਰ ਲਈ ਅਤੇ

ਉਸਦਾ ਤੋਰ ਪਾਉਣ ਮਗਰੋਂ ਆਪਣਾ ਰਾਜ ਕਾਇਮ ਕਰ ਲਿਆ।

ਦਸਮ ਪਾਤਸ਼ਾਹ ਦੇ ਸਮੇਂ ਹੀ ਸਿੱਖਾਂ ਦੀ ਮੁਗਲ ਸਰਕਾਰ ਨਾਲ ਟੱਕਰ ਆਰੰਭ ਹੋ ਗਈ ਸੀ। ਬਾਬਾ ਬੰਦਾ ਸਿੰਘ ਦੀ ਸ਼ਹੀਦੀ ਦੇ ਮਗਰੋਂ ਸਮੇਂ ਦੇ ਹਾਕਮਾਂ ਨੇ ਸਿੱਖੀ ਅਤੇ ਸਿੱਖਾਂ ਨੂੰ ਖਤਮ ਕਰਨ ਲਈ ਪੂਰਾ ਜ਼ੋਰ ਲਾ ਦਿਤਾ। ਚੁਣ-ਚੁਣ ਕੇ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ। ਉਹਨਾਂ ਪਿਛੇ ਗਸ਼ਤੀ-ਫੌਜਾਂ ਲਾਈਆਂ ਗਈਆਂ ਜੋ ਉਨ੍ਹਾਂ ਦਾ ਸ਼ਿਕਾਰ ਕਰਦੀਆਂ। ਪਰ ਸਿੱਖਾਂ ਨੇ ਈਨ ਨਾ ਮੰਨੀ ਸਗੋਂ ਚੜ੍ਹਦੀਆਂ ਕਲਾਂ ਵਿਚ ਵਿਚਰਦੇ ਰਹੇ। ਇਸ ਚਾਲੀ ਸਾਲ ਦੇ ਸਮੇਂ ਵਿਚ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਕੋਈ ਐਸਾ ਤਰੀਕਾ ਨਹੀਂ ਸੀ ਜੋ ਸਮੇਂ ਦੀ ਸਰਕਾਰ ਨੇ ਨਾ ਅਪਣਾਇਆ ਹੋਵੇ। ਸਿੱਖਾਂ ਦੇ ਸਰੀਰਾਂ ਦੇ ਬੰਦ-ਬੰਦ (ਟੋਟੇ) ਕੀਤੇ ਗਏ, ਖੋਪਰੀਆਂ ਲਾਹੀਆਂ ਗਈਆਂ, ਸਰੀਰ ਆਰਿਆਂ ਨਾਲ ਚੀਰ ਦਿਤੇ ਗਏ, ਚਰਖੜੀਆਂ ਤੇ ਚਾੜ੍ਹ ਕੇ ਸ਼ਹੀਦ ਕੀਤੇ ਗਏ, ਪਾਣੀ ਵਿਚ ਆਲੂਆਂ ਦੀ ਤਰ੍ਹਾਂ ਉਬਾਲੇ ਗਏ। ਫਾਂਸੀ ਚਾੜ੍ਹੇ ਗਏ, ਜੀਉਂਦਿਆਂ ਨੂੰ ਜ਼ਮੀਨ ਵਿਚ ਦੱਬ ਕੇ ਸ਼ਹੀਦ ਕੀਤਾ ਗਿਆ। ਬੀਬੀਆਂ ਨੇ ਆਪਣੇ ਪਿਆਰੇ ਬਚਿਆਂ ਦੀਆਂ ਆਂਦਰਾਂ ਦੇ ਹਾਰ ਆਪਣੇ ਗਲਾਂ ਵਿਚ ਪੁਆ ਲਏ ਪਰ

ਅਡੋਲ ਰਹੀਆਂ। ਸਿੱਖਾਂ ਦਾ ਸ਼ਿਕਾਰ ਕਰਨ ਲਈ ਈਨਾਮ ਘੋਸ਼ਿਤ ਕੀਤੇ ਗਏ। ਜਿਥੇ ਵੀ ਸਿੱਖ ਮਿਲੇ ਉਥੇ ਹੀ ਉਸਨੂੰ ਕਤਲ ਕਰਨ ਦੇ ਸ਼ਾਹੀ ਫੁਰਮਾਨ ਜਾਰੀ ਕੀਤੇ ਗਏ। ਅਜਿਹੇ ਅਨੇਕਾਂ ਤਸੀਹਿਆਂ ਨੂੰ ਸਹਿੰਦੇ ਹੋਏ ਵੀ ਸਿੱਖ ਚੜ੍ਹਦੀਆਂ ਕਲਾਂ ਵਿਚ ਰਹੇ। ਕੋਈ ਤਾਕਤ ਉਨ੍ਹਾਂ ਨੂੰ ਆਪਣੇ ਰਸਤੇ ਤੋਂ ਪਰੇ ਨਾ ਲਿਜਾ ਸਕੀ। ਅਜਿਹੇ ਸੰਕਟਾਂ 'ਚੋਂ ਨਿਕਲ ਕੇ ਸਿੱਖਾਂ ਨੇ ਪਹਿਲਾਂ ਮਿਸਲਾਂ ਦੇ ਰੂਪ ਵਿਚ ਤੇ ਫਿਰ ਮਹਾਰਾਜਾ ਰਣਜੀਤ ਸਿੰਘ ਦੀ ਸਰਦਾਰੀ ਹੇਠ ਰਾਜ ਕਾਇਮ ਕੀਤਾ। ਰਾਜ ਖੁਸਣ ਮਗਰੋਂ ਅੰਗਰੇਜ਼ਾਂ ਦੇ ਸਮੇਂ ਗੁਰਦੁਆਰਾ ਸੁਧਾਰ ਲਹਿਰ ਦੇ ਮੋਰਚਿਆਂ ਵਿਚ ਅਸਹਿ ਤੇ ਅਕਹਿ ਕਸ਼ਟ ਸਹਾਰੇ। ਆਜ਼ਾਦ ਭਾਰਤ ਵਿਚ ਸੰਨ 1984 ਵਿਚ ਜਿਵੇਂ ਸਿਖਾਂ ਦੀ ਕਤਿਲਆਮ ਹੋਈ, ਜੇ ਕੋਈ ਹੋਰ ਕੌਮ ਹੁੰਦੀ ਸ਼ਾਇਦ ਹਮੇਸ਼ਾਂ ਲਈ ਖਤਮ ਹੋ ਜਾਂਦੀ। ਪਰ ਸਿੱਖਾਂ ਦੇ ਹੌਸਲੇ ਅਜੇ ਵੀ ਬੁਲੰਦ ਹਨ। ਉਹ ਚੜ੍ਹਦੀਆਂ ਕਲਾਂ ਵਿਚ ਹਨ ਤੇ ਆਪਣਾ ਗੌਰਵਸ਼ਾਲੀ ਇਤਿਹਾਸ ਸਿਰਜ ਰਹੇ ਹਨ।

ਇਹ ਸਭ ਕੁਝ ਗੁਰ-ਉਪਦੇਸ਼ਾਂ ਭਾਵ ਗੁਰਬਾਣੀ ਨੂੰ ਮੰਨਣ ਕਾਰਨ ਹੀ ਸੰਭਵ ਹੋ ਸਕਿਆ। ਗੁਰਬਾਣੀ ਨੇ ਸਿੱਖਾਂ

ਦੇ ਮਨਾਂ ਵਿਚ ਵਿਸ਼ਵਾਸ ਪੈਦਾ ਕਰ ਦਿਤਾ ਸੀ ਕਿ ਸੰਸਾਰ ਵਿਚ ਦੁਖ ਨਾਮ ਦੀ ਚੀਜ਼ ਕੋਈ ਨਹੀਂ ਹੈ ਅਤੇ ਨਾ ਹੀ 'ਹਾਰ' ਹੈ, ਸਗੋਂ ਸੰਸਾਰ ਜਿਸਨੂੰ 'ਦੁਖ' ਸਮਝਦਾ ਹੈ ਉਹਨਾਂ ਵਿਚੋਂ ਹੀ 'ਸੁਖ' ਉਪਜਦੇ ਹਨ; ਸੰਸਾਰ ਦੀਆਂ ਨਜ਼ਰਾਂ ਵਿਚ ਜਿਹੜੀ ਹਾਰ' ਹੈ ਉਹ ਅਲਪਕਾਲੀ ਹੈ—ਅੰਤਮ ਤੌਰ ਤੇ ਜਿੱਤ ਹੋਵੇਗੀ ਜੋ ਸਦੀਵੀ ਹੈ :—

ਦੂਖੁ ਨਾਹੀ, ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥
ਬੁਰਾ ਨਹੀ, ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ ॥
ਸੋਗੁ ਨਾਹੀ, ਸਦਾ ਹਰਖੀ ਹੈ ਰੇ, ਛੋਡਿ ਨਾਹੀ ਕਿਛੁ ਲੇਤੈ ॥
(ਕਾਨੜਾ ਮ: ੫—੧੩੦੨)

## ਧਰਮ ਅਤੇ ਰਾਜਨੀਤੀ ਦਾ ਸੁਮੇਲ

ਮਨੁੱਖ ਜਾਤੀ ਦਾ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਵੱਖ ਵੱਖ ਸਮਿਆਂ ਉਤੇ 'ਧਰਮ' ਨੇ 'ਰਾਜਨੀਤੀ' ਉਤੇ ਪ੍ਰਭਾਵ ਪਾਇਆ ਹੈ। ਧਰਮ ਰਾਜਸੀ-ਕ੍ਰਾਂਤੀਆਂ ਦਾ ਕਾਰਨ ਬਣਿਆ ਹੈ। ਵੱਖ-ਵੱਖ ਧਰਮਾਂ ਵਿਚ ਧਾਰਮਕ ਰਾਹਨੁਮਾਈ ਕਰਨ ਵਾਲੀਆਂ ਸ਼ਖਸ਼ੀਅਤਾਂ ਹੀ ਰਾਜ-ਭਾਗ ਚਲਾਉਂਦੀਆਂ ਰਹੀਆਂ ਹਨ। ਪਰ ਕਈ ਲੋਕ ਇਨ੍ਹਾਂ ਸਚਾਈਆਂ ਵਲੋਂ ਅੱਖਾਂ ਮੀਟ ਕੇ ਇਹੀ ਦੁਹਾਈ ਦੇਈ ਜਾ ਜਾ ਰਹੇ ਹਨ ਕਿ ਧਰਮ ਤੇ ਰਾਜਨੀਤੀ ਵੱਖ-ਵੱਖ ਹਨ ਅਤੇ

ਇਨ੍ਹਾਂ ਨੂੰ ਇਕੱਠਿਆਂ ਨਹੀਂ ਕੀਤਾ ਜਾ ਸਕਦਾ ਹੈ।

ਮਨੁੱਖ ਭਾਵੇਂ ਰਾਜਨੀਤੀ ਤੋਂ ਜਿੰਨਾ ਮਰਜ਼ੀ ਦੂਰ ਰਹਿਣ ਦੀ ਕੋਸ਼ਿਸ਼ ਕਰੇ ਪਰ ਰਾਜਨੀਤੀ ਉਸਦੇ ਜੀਵਨ ਉੱਤੇ ਆਪਣਾ ਪ੍ਰਭਾਵ ਜ਼ਰੂਰ ਪਾਉਂਦੀ ਹੈ। ਇਸੇ ਤੱਥ ਨੂੰ ਸਵੀਕਾਰ ਕਰਦਿਆ ਹੋਇਆਂ ਗੁਰੂ-ਸਾਹਿਬਾਨ ਨੇ ਧਰਮ ਤੇ ਰਾਜਨੀਤੀ ਦੇ ਸੁਮੇਲ ਨੂੰ ਉਚਿਤ ਦਸਿਆ ਹੈ।

ਸਿੱਖ ਧਰਮ ਦਾ ਪ੍ਰਕਾਸ਼ ਕਰਨ ਵਾਲੇ, ਗੁਰੂ ਨਾਨਕ ਦੇਵ ਜੀ, ਧਰਮ ਪਰਚਾਰ ਦੇ ਨਾਲ-ਨਾਲ ਲੋਕਾਂ ਵਿਚ ਰਾਜਨੀਤਕ ਜਾਗਰਤੀ ਵੀ ਪੈਦਾ ਕਰਦੇ ਰਹੇ। ਉਨ੍ਹਾਂ ਨੇ ਸਮੇਂ ਦੇ ਹਾਕਮਾ ਬਾਰੇ ਨਿਧੜਕ ਹੋ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਅਤੇ ਰਾਜਨੀਤੀ ਵਿਚ ਦਖਲ ਦਿਤਾ। ਉਨ੍ਹਾਂ ਆਪਣੇ ਰੱਬੀ-ਕਲਾਮ ਵਿਚ ਰਾਜਿਆਂ ਨੂੰ ਕਸਾਈ, ਰਤ-ਪੀਣੇ, ਜਨਤਾ ਦਾ ਸ਼ਿਕਾਰ ਕਰਨ ਵਾਲੇ ਤੇ ਲਹੂ ਪੀਣ ਵਾਲੇ ਸ਼ੇਰ ਕਿਹਾ। ਬਾਬਰ ਦੇ ਹਮਲੇ ਸਮੇਂ ਬਾਬਰ ਨੂੰ ਮੂੰਹ ਉਤੇ ਜ਼ਾਬਰ ਕਿਹਾ ਅਤੇ ਲੋਕਾਂ ਦੀ ਅਗਵਾਈ ਕਰਦਿਆਂ ਬਾਬਰ ਦੀ ਕੈਦ ਕੱਟੀ। ਹਰੇਕ ਗੁਰ ਵਿਅਕਤੀ ਨੇ ਆਪਣੇ ਸਮੇਂ ਸਿੱਖਾਂ ਨੂੰ ਰਾਜਨੀਤਕ ਚੇਤਨਤਾ ਪ੍ਰਦਾਨ ਕੀਤੀ। ਸਿੱਖ ਲਹਿਰ ਦੇ ਵਧ ਰਹੇ ਰਾਜਸੀ ਪ੍ਰਭਾਵ ਕਾਰਨ ਹੀ

ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦਿਤਾ ਸੀ। ਪਰ ਇੰਝ ਕਰਨ ਨਾਲ ਸਿੱਖ ਲਹਿਰ ਰਾਜਨੀਤਕ ਪਿੜ ਵਿਚ ਸਗੋਂ ਹੋਰ ਜੋਰ-ਸ਼ੋਰ ਨਾਲ ਕੁੱਦ ਪਈ। ਗੁਰੂ ਹਰਿ ਗੋਬਿੰਦ ਸਾਹਿਬ ਨੇ ਗੁਰਗੱਦੀ ਸਮੇਂ ਦੋ ਤਲਵਾਰਾਂ ਪਹਿਨੀਆਂ, ਇਕ ਧਾਰਮਕ ਪ੍ਰਭੂਸੱਤਾ (ਪੀਰੀ) ਦੀ ਅਤੇ ਦੂਜੀ ਰਾਜਨੀਤਕ ਪ੍ਰਭੂ-ਸੱਤਾ (ਮੀਰੀ) ਦੀ। ਉਨ੍ਹਾਂ ਨੇ ਦਿੱਲੀ ਦੇ ਤਖਤ ਦੇ ਮੁਕਾਬਲੇ ਵਿਚ, ਸ੍ਰੀ ਅੰਮ੍ਰਿਤਸਰ ਵਿਚ 'ਅਕਾਲ ਤਖਤ' ਦੀ ਸਿਰਜਨਾ ਕੀਤੀ। ਆਪ ਉਥੇ ਰਾਜਿਆਂ ਦੀ ਤਰ੍ਹਾਂ ਬਿਰਾਜਮਾਨ ਹੋਣ ਲੱਗੇ ਤੇ ਸਿੱਖ ਉਨ੍ਹਾਂ ਨੂੰ 'ਸੱਚਾ ਪਾਤਸ਼ਾਹ' ਆਖਣ ਲਗੇ ਕਿਉਂਕਿ ਵੇਲੇ ਦੇ ਹਾਕਮ ਨੂੰ ਉਹ ਝੂਠਾ ਪਾਤਸ਼ਾਹ ਸਮਝਦੇ ਸਨ। ਗੁਰੂ ਜੀ ਦੇ ਹੁਕਮਾਂ ਤੇ ਫੁੱਲ ਚੜ੍ਹਾਉਂਦਿਆਂ ਹੋਇਆਂ ਸਿੱਖ ਇਥੇ ਹਥਿਆਰਾਂ ਅਤੇ ਘੋੜਿਆਂ ਦੀ ਭੇਟਾ ਲੈ ਕੇ ਹਾਜ਼ਰ ਹੋਣ ਲਗੇ। ਨਿਤ ਜੰਗੀ ਮਸ਼ਕਾਂ ਹੁੰਦੀਆਂ ਅਤੇ ਸਿੱਖਾਂ ਵਿਚ ਜੋਸ਼ ਭਰਨ ਲਈ ਢਾਡੀ ਬੀਰ ਰਸੀ ਵਾਰਾਂ ਗਾਇਨ ਕਰਦੇ।

ਉਦੋਂ ਤੋਂ ਲੈ ਕੇ ਹੁਣ ਤੱਕ 'ਅਕਾਲ ਤਖਤ' ਸਿੱਖਾਂ ਦੀਆਂ ਰਾਜਸੀ ਸਰਗਰਮੀਆਂ ਦਾ ਕੇਂਦਰ ਬਣਿਆ ਰਿਹਾ ਹੈ। ਇਸਦੇ ਸਾਹਮਣੇ ਝੂਲ ਰਹੇ ਦੋ ਨਿਸ਼ਾਨ ਸਾਹਿਬ ਵੀ 'ਰਾਜਨੀਤੀ ਅਤੇ ਧਰਮ ਦੇ ਸੁਮੇਲ' ਦੇ ਪ੍ਰਤੀਕ ਹਨ।

ਗੁਰੂ ਤੇਗ ਬਹਾਦਰ ਸਾਹਿਬ ਨੇ ਹਿੰਦੋਸਤਾਨ ਵਿਚ ਥਾਂ-ਥਾਂ ਜਾ ਕੇ ਧਰਮ-ਪਰਚਾਰ ਦੇ ਨਾਲ-ਨਾਲ ਇਹ ਪਰਚਾਰ ਵੀ ਕੀਤਾ ਕਿ ਸਮੇਂ ਦੀ ਸਰਕਾਰ ਦੇ ਅਤਿਆ-ਚਾਰਾਂ ਦਾ ਮੁਕਾਬਲਾ ਕਰਨ ਲਈ ਨਿਡਰ ਹੋਵੋ, ਨਿਰਭਉ ਹੋਵੋ ਤੇ ਬਹਾਦਰ ਬਣੋ। ਗੁਰੂ ਪਾਤਸ਼ਾਹ ਨੇ ਕਿਹਾ ਕਿ ਗਿਆਨਵਾਨ ਤੇ ਸੱਚਾ ਧਰਮੀ ਮਨੁੱਖ ਉਹ ਹੀ ਹੈ ਜੋ ਨਾ ਅਤਿਆਚਾਰ ਕਰਦਾ ਹੈ, ਤੇ ਨਾ ਹੀ ਅਤਿਆਚਾਰ ਸਹਿੰਦਾ ਹੈ :

ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ, ਗਿਆਨੀ ਤਾਹਿ ਬਖਾਨਿ ॥

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਾਂ ਐਲਾਨ ਹੀ ਕਰ ਦਿਤਾ ਕਿ ਉਹ ਸਦੀਆਂ ਤੋਂ ਲਿਤਾੜੇ ਹੋਏ ਮਨੁੱਖਾਂ ਨੂੰ ਦੇਸ਼ ਦੇ ਰਾਜੇ ਬਣਾ ਦੇਣਗੇ। ਗੁਰੂ ਸਾਹਿਬ ਦੇ ਵਿਚਾਰਾਂ ਨੂੰ ਸਿੱਖ-ਇਤਹਾਸਕਾਰਾਂ ਨੇ ਇੰਝ ਪ੍ਰਗਟ ਕੀਤਾ ਹੈ :—

—ਜਿਨਕੀ ਜਾਤ ਔਰ ਕੁਲ ਮਾਹੀਂ,
ਸਰਦਾਰੀ ਨਾ ਭਈ ਕਿਦਾਹੀ।
ਤਿਨਹੀ ਕੋ ਸਰਦਾਰ ਬਨਾਊਂ,
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

—ਗੁਜਰ, ਲੁਹਾਰ, ਅਹੀਰ, ਕਮਜਾਤ,
ਕੰਬੋ ਸੂਦਰ, ਨਾ ਕੋ ਪੂਛੇ ਬਾਤ ।
ਝੀਵਰ, ਨਾਈ, ਔ ਰੋੜੇ, ਘੁਮਿਆਰ,
ਸੈਣੀ, ਸੁਨਿਆਰੇ, ਚੂਹੜੇ, ਚਮਿਆਰ ।
ਭਟ ਔ ਬ੍ਰਾਹਮਣ, ਹੁਤੇ ਮੰਗਵਾਰ,
ਬਹੁ ਰੁਪੀਏ ਲੁਬਾਣੇ, ਔਰ ਘੁਮਿਆਰ ।
ਇਨ ਗਰੀਬ ਸਿਖਨ ਕੋ ਦੈਂ ਪਾਤਸ਼ਾਹੀ
ਯਾਦ ਕਰੈਂ ਹਮਰੀ ਗੁਰਿਆਈ ।
—ਰਾਜ ਕਰੇਗਾ 'ਖਾਲਸਾ,
ਆਕੀ ਰਹੇ ਨਾ ਕੋਇ ।
ਖੁਆਰ ਹੋਇ ਸਭ ਮਿਲੈਂਗੇ,
ਬਚੇ ਸ਼ਰਨ ਜੋ ਹੋਇ ।

ਸੋ, ਗੁਰਬਾਣੀ ਅਤੇ ਗੁਰ-ਇਤਿਹਾਸ ਇਸ ਗਲ ਦਾ ਸਬੂਤ ਹਨ ਕਿ ਸਿੱਖ ਧਰਮ ਵਿਚ 'ਧਰਮ ਅਤੇ ਰਾਜਨੀਤੀ' 'ਮੀਰੀ ਤੇ ਪੀਰੀ' ਦੀ ਆਪਸ ਵਿਚ ਡੂੰਘੀ ਸਾਂਝ ਹੈ । ਇਹ ਸਾਂਝ ਹੀ ਸੀ ਜਿਸ ਕਾਰਨ ਸਿੱਖ ਮੁਗਲਾਂ ਦੀਆਂ ਸਫ਼ਾਂ, ਵਾਲੇਟਣ ਮਗਰੋਂ, ਅੰਗਰੇਜ਼ਾਂ ਦੀ ਗੁਲਾਮੀ ਵੀ ਲਾਹੁਣ ਦੇ ਯੋਗ ਹੋਏ ਸਨ । ਗੁਰਦੁਆਰਾ ਸੁਧਾਰ ਲਹਿਰ ਭਾਵੇਂ

ਆਰੰਭ ਵਿਚ ਇਕ ਧਾਰਮਿਕ ਲਹਿਰ ਸੀ, ਪਰ ਇਸ ਨੇ ਰਾਜਨੀਤਕ ਉਥਲ-ਪੁਥਲ ਵੀ ਪੈਦਾ ਕਰ ਦਿਤੀ। 'ਚਾਬੀਆਂ ਦੇ ਮੋਰਚੇ' ਦੀ ਜਿਤ ਮਗਰੋਂ ਮਹਾਤਮਾ ਗਾਂਧੀ ਨੇ ਸਿੱਖਾਂ ਨੂੰ ਭੇਜੀ ਤਾਰ ਵਿਚ ਇਹ ਕਿਹਾ ਸੀ—'ਇਹ ਭਾਰਤ ਦੀ ਆਜ਼ਾਦੀ ਦੀ ਜੰਗ ਦੀ ਪਹਿਲੀ ਫੈਸਲਾਕੁਨ ਜਿਤ ਹੈ।'

## ਨਵੀਂ ਆਰਥਕ ਵਿਚਾਰਧਾਰਾ

ਸਿੱਖ ਧਰਮ ਦੀ ਆਰਥਕ ਵਿਚਾਰਧਾਰਾ ਦੇ ਤਿੰਨ ਪੱਖ ਹਨ :—

(1) ਧਰਮ ਦੀ ਕਿਰਤ ਅਥਵਾ ਮਿਹਨਤ ਦੀ ਕਮਾਈ।

(2) ਕਮਾਈ ਵਿਚੋਂ ਸਮਾਜ-ਸੇਵਾ ਲਈ ਦਸਵੰਧ।

(3) ਸਮਾਜ ਵਿਚ ਅਮੀਰੀ-ਗਰੀਬੀ ਦੇ ਪਾੜੇ ਨੂੰ ਮਿਟਾਉਣ ਲਈ ਰੁਪਏ ਪੈਸੇ ਦੀ ਸਾਂਵੀ ਵੰਡ।

ਸਿਖ ਧਰਮ, ਧਰਮ ਦੀ ਕਮਾਈ ਅਥਵਾ ਸੱਚੀ ਸੁੱਚੀ ਕਿਰਤ ਉਤੇ ਜ਼ੋਰ ਦਿੰਦਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਫੁਰਮਾਇਆ ਹੈ ਕਿ ਜਿਹੜਾ ਮਨੁਖ ਸੱਚੀ ਸੁੱਚੀ ਕਿਰਤ ਕਰਦਾ ਹੈ ਅਤੇ ਉਸ ਵਿਚੋਂ ਲੋੜਵੰਦਾਂ ਦੀ ਸਹਾਇਤਾ ਕਰਦਾ ਹੈ, ਉਹੀ ਹੀ ਪ੍ਰਭੂ ਨੂੰ ਮਿਲਣ ਦਾ ਰਸਤਾ ਜਾਣ ਸਕਦਾ ਹੈ :—

ਘਾਲਿ ਖਾਇ, ਕਿਛੁ ਹਥਹੁ ਦੇਹਿ ॥
ਨਾਨਕ ਰਾਹੁ ਪਛਾਣਹਿ ਸੇਇ ॥

(ਸਾਰੰਗ ਕੀ ਵਾਰ ਸਲੋਕ ਮ: ੧—੧੨੪੫)

ਮਿਹਨਤ ਦੀ ਕਮਾਈ ਕਰਨ ਦੀ ਥਾਂ ਉਤੇ ਜਿਹੜੇ ਲੋਕ ਧਨ-ਪ੍ਰਾਪਤੀ ਦੀ ਖਾਤਰ ਲੋਕਾਂ ਦਾ ਹਕ ਮਾਰਦੇ ਹਨ ਉਹ ਧਰਮੀ ਨਹੀਂ ਕਹਾ ਸਕਦੇ ਅਤੇ ਜਿਹੜੇ ਲੋਕ ਰਿਸ਼ਵਤ-ਖੋਰੀ ਨਾਲ ਧਨ-ਇਕੱਠਰ ਕਰਦੇ ਹਨ ਉਹ ਪ੍ਰਭੂ ਦੇ ਦਰ ਤੇ ਪ੍ਰਵਾਨ ਨਹੀਂ ਹੁੰਦੇ :—

—ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ ।
ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ ॥
ਨਾਨਕ ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ ॥
ਅਵਰਿ ਦਿਵਾਜੇ ਦੁਨੀ ਕੇ, ਝੂਠੇ ਅਮਲ ਕਰੇਹੁ ॥

(ਵਾਰ ਮਾਝ —੧੪੦)

—ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ ॥
ਗੁਰ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ ॥

(ਸਲੋਕ ਮ: ੧, ਵਾਰ ਮਾਝ —੧੪੧)

ਧਨ ਇਕੱਤਰ ਕਰਨ ਦੀ ਆਦਤ ਲੋਕਾਂ ਵਿਚ ਆਮ ਪਾਈ ਜਾਂਦੀ ਹੈ ; ਪਰ ਸਤਿਗੁਰੂ ਫੁਰਮਾਂਉਂਦੇ ਹਨ ਕਿ ਬਹੁਤਾ ਧਨ ਤਾਂ ਝੂਠ ਬੋਲ ਕੇ, ਹੇਰਾ ਫੇਰੀਆਂ ਕਰਕੇ ਅਤੇ

ਦੂਜਿਆਂ ਦਾ ਹੱਕ ਮਾਰ ਕੇ ਹੀ ਇਕੱਤਰ ਕੀਤਾ ਜਾ ਸਕਦਾ ਹੈ। ਪਰ ਜਿਸ ਧਨ ਦੀ ਖਾਤਰ ਇੰਨੇ ਪਾਪ ਕਰਨੇ ਪੈਂਦੇ ਹਨ, ਉਹ ਮਰਨ ਸਮੇਂ ਮਨੁਖ ਦੇ ਨਾਲ ਨਹੀਂ ਜਾਂਦਾ—

ਇਸੁ ਜਰ ਕਾਰਣਿ ਘਣੀ ਵਿਗੁਤੀ,
ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ,
ਮੁਇਆ ਸਾਥ ਨ ਜਾਈ ॥ (ਆਸਾ ਮ: ੧—੪੧੭)

ਸਿੱਖ ਧਰਮ ਦਾ ਇਹ ਸਿਧਾਂਤ ਹੈ ਕਿ ਸਮਾਜ ਵਿਚ ਰੁਪਏ ਪੈਸੇ ਦੀ ਸਾਂਝੀ ਵੰਡ ਹੋਣੀ ਚਾਹੀਦੀ ਹੈ ਗੁਰੂ ਅਰਜਨ ਪਾਤਸ਼ਾਹ ਫੁਰਮਾਉਂਦੇ ਹਨ ਕਿ ਜਿਸ ਦੇ ਕੋਲ ਧਨ ਦੀ ਬਹੁਲਤਾ ਹੈ ਉਹ ਇਸ ਨੂੰ ਸਾਂਭਣ ਦੀ ਚਿੰਤਾ ਵਿਚ ਹੀ ਰਹਿੰਦਾ ਹੈ (ਏਸੇ ਲਈ ਤਾਂ ਲੋਕੀ ਇਨਕਮ ਟੈਕਸ ਤੇ ਹੋਰ ਟੈਕਸਾਂ ਦੀ ਚੋਰੀ ਅਤੇ ਬਲੈਕ ਮਾਰਕੀਟਿੰਗ ਕਰਦੇ ਹਨ) ਅਤੇ ਜਿਸ ਮਨੁਖ ਕੋਲ ਰੁਪਿਆ-ਪੈਸਾ ਜ਼ਰੂਰਤ ਤੋਂ ਘਟ ਹੈ, ਉਹ ਸਾਰੀ ਉਮਰ ਰੋਟੀ, ਕਪੜਾ ਤੇ ਮਕਾਨ ਦੀ ਪ੍ਰਾਪਤੀ ਦੀ ਖਾਤਰ ਮਾਇਆ ਦੇ ਚੱਕਰਾਂ ਵਿਚ ਪਿਆ ਰਹਿੰਦਾ ਹੈ। ਇਸ ਲਈ ਆਦਰਸ਼ ਸਮਾਜ ਤਾਂ ਉਹ ਹੀ ਹੈ ਜੋ ਇਨ੍ਹਾਂ ਦੋਹਾਂ ਬਿਵਸਥਾਵਾਂ (ਬੇਹੱਦ ਅਮੀਰੀ ਤੇ ਬਹੁਤ ਗਰੀਬੀ) ਤੋਂ ਮੁਕਤ ਹੈ :

ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥
ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ ॥
ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ ॥
(ਮਾਰੂ ਮ: ੫, ਘਰ ੮ ਅੰਜੁਲੀਆਂ—੧੦੧੯)

## ਮਨੁਖ ਜਾਤੀ ਦੀ ਨਿਸ਼ਕਾਮ ਸੇਵਾ

ਸਿੱਖ ਧਰਮ ਨੇ ਆਪਣੇ ਮੰਨਣ-ਹਾਰਿਆਂ ਨੂੰ ਸਮੁੱਚੀ ਮਨੁਖ-ਜਾਤੀ ਦੀ, ਬਿਨਾ ਧਰਮ, ਜਾਤ, ਦੇਸ਼, ਨਸਲ, ਲਿੰਗ ਦੇ ਵਿਤਕਰੇ ਦੇ, ਨਿਸ਼ਕਾਮ ਸੇਵਾ ਕਰਨ ਦਾ ਉਪਦੇਸ਼ ਦਿਤਾ ਹੈ। ਸਾਰਾ ਸੰਸਾਰ ਪ੍ਰਭੂ ਦੀ ਸੰਤਾਨ ਹੈ, ਸਭਨਾਂ ਵਿਚ ਪ੍ਰਭੂ ਦੀ ਜੋਤ ਹੈ, ਇਸ ਲਈ ਮਨੁਖਾਂ ਦੀ ਸੇਵਾ ਪ੍ਰਭੂ ਦੀ ਸੇਵਾ ਹੀ ਹੈ। ਇਸੇ ਲਈ ਕਿਹਾ ਗਿਆ ਹੈ ਕਿ ਸੇਵਾ ਕਰਨ ਨਾਲ ਪ੍ਰਭੂ ਦੀ ਨੇੜਤਾ ਹਾਸਿਲ ਹੁੰਦੀ ਹੈ:

—ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥

(ਸਿਰੀ ਰਾਗੁ ਮ: ੧ --੨੬)

ਭਾਵੇਂ ਸੇਵਾ ਦਾ ਖੇਤਰ ਪੂਰਾ ਸੰਸਾਰ ਹੀ ਹੈ, ਪਰ ਇਸ ਦਾ ਆਰੰਭ ਗੁਰਦੁਆਰੇ ਤੋਂ ਹੁੰਦਾ ਹੈ। ਲੰਗਰ

ਪਕਾਉਣ, ਜੂਠੇ ਭਾਂਡੇ ਮਾਜਣ, ਸੰਗਤਾਂ ਵਿਚ ਪੱਖਾ ਝੱਲਣ ਦੀ ਸੇਵਾ, ਸੰਗਤਾਂ ਦੇ ਜੋੜੇ ਸਾਫ਼ ਕਰਨ ਦੀ ਸੇਵਾ, ਲੋੜਵੰਦਾਂ ਦੀ ਧਨ, ਵਸਤਰਾਂ ਆਦਿ ਨਾਲ ਸੇਵਾ ਸਭ ਕੁਝ ਸਿੱਖ, ਗੁਰਦੁਆਰੇ ਤੋਂ ਸਿਖਦਾ ਹੈ।

ਸਰਬੋਤਮ ਸੇਵਾ ਲੋਕਾਂ ਨੂੰ ਪ੍ਰਭੂ ਦੇ ਲੜ ਲਾਉਣ ਦੀ ਹੈ। ਗੁਰੂ ਨਾਨਕ ਪਾਤਸ਼ਾਹ ਨੇ ਘਰ ਦੇ ਸੁਖ ਤਿਆਗ ਕੇ ਅਤੇ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਦਿਆਂ ਹੋਇਆਂ ਵੱਡੇ ਵੱਡੇ ਅਤੇ ਲੰਮੇ ਅਰਸੇ ਦੇ ਪਰਚਾਰ-ਸਫਰਾਂ ਵਿਚ ਮਨਖ ਜਾਤੀ ਨੂੰ ਪ੍ਰਭੂ ਨਾਲ ਜੋੜਨ ਦੀ ਸੇਵਾ ਕੀਤੀ। ਦੂਜੇ, ਤੀਜੇ ਅਤੇ ਚੌਥੇ ਪਾਤਸ਼ਾਹ ਨੇ 'ਸਿੱਖ ਦੇ ਰੂਪ ਵਿਚ' ਸੇਵਾ ਕਰਨ ਦੀਆਂ ਉਦਾਹਰਣਾਂ ਪੇਸ਼ ਕੀਤੀਆਂ। ਗੁਰੂ ਅਰਜਨ ਪਾਤਸ਼ਾਹ ਨੇ ਕੋਹੜੀਆਂ ਦੀ ਸੇਵਾ ਲਈ ਪਿੰਗਲ-ਵਾੜੇ ਅਤੇ ਬੀਮਾਰਾਂ ਦੀ ਸੇਵਾ ਲਈ ਦਵਾਖਾਨੇ ਸਥਾਪਿਤ ਕੀਤੇ। ਕਾਲ ਪੈਣ ਸਮੇਂ ਥਾਂ-ਥਾਂ ਜਾ ਕੇ ਗਰੀਬਾਂ ਅਤੇ ਬੀਮਾਰਾਂ ਦੀ ਹੱਥੀਂ ਸੇਵਾ ਕੀਤੀ। ਜਿਹੜੇ ਸਿੱਖ 'ਸੇਵਾ' ਨਹੀਂ ਕਰਦੇ ਉਹ ਗੁਰੂ ਨੂੰ ਪਰਵਾਨ ਨਹੀਂ ਹੁੰਦੇ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਸ ਸਿੱਖ ਦੇ ਹੱਥੋਂ ਪਾਣੀ ਪੀਣ ਤੋਂ ਇਨਕਾਰ ਕਰ ਦਿਤਾ ਸੀ, ਜਿਸ ਨੇ ਕਦੇ ਹੱਥੀਂ ਸੇਵਾ ਨਹੀਂ ਸੀ ਕੀਤੀ। ਭਾਈ ਘਨੱਈਆ ਜੀ ਉਤੇ ਨਿਸ਼ਕਾਮ

ਸੇਵਾ ਕਾਰਨ ਹੀ ਗੁਰੂ ਪਾਤਸ਼ਾਹ ਤਰੁਠੇ ਸਨ। ਸਿਖਾਂ ਨੇ ਵੀ ਸੰਗਤਾਂ ਦੀ ਸੇਵਾ ਨੂੰ ਸੰਸਾਰਕ ਪ੍ਰਾਪਤੀਆਂ ਦੇ ਸਾਹਮਣੇ ਤੁਛ ਸਮਝਿਆ। (ਨਵਾਬ) ਕਪੂਰ ਸਿੰਘ ਜੀ ਨੇ ਜ਼ਕਰੀਆ ਖਾਨ ਵਲੋਂ ਭੇਜੀ ਨਵਾਬੀ ਲੈਣ ਤੋਂ ਤਾਂ ਨਾਂਹ-ਨੁਕਰ ਕਰ ਦਿਤੀ, ਪਰ ਸੰਗਤਾਂ ਅਤੇ ਸਿੰਘਾਂ ਦੇ ਘੋੜਿਆਂ ਦੀ ਸੇਵਾ ਨੂੰ ਨਾ ਤਿਆਗਿਆ। ਸੰਗਤਾਂ ਦੇ ਹੁਕਮ ਸਿਰ-ਮੱਥੇ ਮੰਨਦਿਆਂ ਹੋਇਆਂ ਉਨ੍ਹਾਂ ਬੇਨਤੀ ਕੀਤੀ ਕਿ ਉਹ ਨਵਾਬੀ ਲੈਣ ਨੂੰ ਤਿਆਰ ਹਨ, ਪਰ ਉਨ੍ਹਾਂ ਕੋਲੋਂ ਸੰਗਤਾਂ ਦੀ ਲੰਗਰ ਅਤੇ ਪੱਖੇ ਦੀ ਸੇਵਾ ਨਾ ਖੋਹੀ ਜਾਵੇ ਅਤੇ ਗੁਰੂ ਕੇ ਸਿੰਘਾਂ ਦੇ ਘੋੜਿਆਂ ਦੀ ਸੇਵਾ-ਸੰਭਾਲ ਨਾ ਖੋਹੀ ਜਾਵੇ।

ਸਿੱਖਾਂ ਨੇ ਮਨੁੱਖ ਜਾਤੀ ਦੀ ਸੇਵਾ ਜਾਨ ਤੇ ਖੇਲ੍ਹ ਕੇ ਕੀਤੀ ਹੈ। ਗੁਰੂ ਸਾਹਿਬਾਨ; ਉਨ੍ਹਾਂ ਦੇ ਸਮੇਂ ਦੇ ਅਤੇ ਮਗਰਲੇ ਸਮੇਂ ਦੇ ਸਿਖਾਂ ਨੇ ਅਸਹਿ ਅਤੇ ਅਕਹਿ ਕਸ਼ਟ ਸਹਾਰ ਕੇ ਜੋ ਸ਼ਹੀਦੀਆਂ ਪ੍ਰਾਪਤ ਕੀਤੀਆਂ ਉਹ ਵੀ ਮਨੁੱਖ ਜ਼ਾਤੀ ਦੀ ਸੇਵਾ ਲਈ ਸਨ—ਲੋਕਾਂ ਨੂੰ ਸਮੇਂ ਦੇ ਹਾਕਮਾਂ ਦੇ ਅਤਿਆਚਾਰਾਂ ਤੋਂ ਬਚਾਉਣ ਲਈ ਸਨ।

ਇੰਝ ਸਿੱਖਾਂ ਲਈ ਸੇਵਾ ਦਾ ਖੇਤਰ ਗੁਰਦੁਆਰੇ ਤੋਂ ਆਰੰਭ ਹੋ ਕੇ ਸਾਰਾ ਸੰਸਾਰ ਹੀ ਬਣ ਜਾਂਦਾ ਹੈ, ਜਿਸ ਵਿਚ ਸਮਾਜ-ਸੁਧਾਰ ਦੀ ਸੇਵਾ ਤੋਂ ਲੈ ਕੇ ਜਬਰ-ਜ਼ੁਲਮ ਤੇ

ਧੱਕੇਸ਼ਾਹੀ ਦਾ ਸ਼ਿਕਾਰ ਹੋ ਰਹੇ ਲੋਕਾਂ ਦੀ ਖਾਤਰ ਆਪਾ ਵਾਰਨ ਦੀ ਸੇਵਾ ਵੀ ਸ਼ਾਮਿਲ ਹੈ। ਇੰਝ ਸੇਵਾ ਦੁਆਰਾ ਸਿੱਖ ਸਹੀ-ਸ਼ਬਦਾਂ ਵਿਚ ਸਰਬੱਤਵਾਦੀ ਬਣਦਾ ਹੈ।

## ਸੰਪੂਰਨ ਅਤੇ ਨਿਆਰਾ ਧਰਮ

ਸਿੱਖ ਧਰਮ ਦੇ ਕੁਝ ਪ੍ਰਮੁੱਖ ਸਿਧਾਂਤਾਂ ਉਤੇ ਹੁਣ ਤਕ ਜਿਹੜੀ ਅਸੀਂ ਵਿਚਾਰ ਕੀਤੀ ਹੈ, ਉਸ ਤੋਂ ਇਹ ਸਿੱਟਾ ਸਹਿਜੇ ਹੀ ਕਢਿਆ ਜਾ ਸਕਦਾ ਹੈ ਕਿ ਸਿੱਖ ਧਰਮ ਦੀ ਆਪਣੀ ਨਵੀ ਅਤੇ ਵਿਲੱਖਣ ਵਿਚਾਰਧਾਰਾ ਹੈ। ਗੁਰੂ ਸਾਹਿਬ ਨੇ ਧਰਮ ਦੇ ਖੇਤਰ ਵਿਚ ਅਜਿਹੇ ਵਿਚਾਰ ਪ੍ਰਗਟ ਕੀਤੇ ਹਨ ਜਿਹੜੇ ਪਹਿਲਾਂ ਕਿਸੇ ਧਾਰਮਕ ਆਗੂ ਨੇ ਪ੍ਰਗਟ ਨਹੀਂ ਸਨ ਕੀਤੇ। ਜਿਥੇ ਸਿੱਖਾਂ ਕੋਲ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਨਵੀਨ, ਨਿਰੋਈ ਅਤੇ ਵਿਲੱਖਣ ਵਿਚਾਰਧਾਰਾ ਹੈ; ਉਥੇ ਆਪਣੀ ਵੱਖਰੀ ਰਹਿਤ ਮਰਯਾਦਾ, ਵੱਖਰੇ ਧਰਮ ਮੰਦਰ (ਗੁਰਦੁਆਰੇ), ਵੱਖਰਾ ਇਤਿਹਾਸ ਅਤੇ ਇਤਿਹਾਸਕ ਅਸਥਾਨ ਹਨ। ਇੰਝ ਸਿੱਖ ਧਰਮ ਇਕ ਨਿਆਰਾ ਧਰਮ ਹੈ ਅਤੇ ਸਿੱਖ ਸਮਾਜ (ਸਿੱਖ ਪੰਥ) ਇਕ ਨਿਆਰਾ ਤੇ ਆਦਰਸ਼ਕ ਸਮਾਜ ਹੈ।

ਸਿੱਖ ਧਰਮ ਦੇ ਬਾਰੇ ਕਈ ਵਿਦਵਾਨਾਂ ਨੇ ਅਨੇਕਾਂ

ਪਰਕਾਰ ਦੇ ਭ੍ਰਮ-ਭੁਲੇਖੇ ਪੈਦਾ ਕੀਤੇ ਹੋਏ ਹਨ। ਕੋਈ ਇਸ ਨੂੰ 'ਹਿੰਦੂ ਧਰਮ ਦਾ ਸੁਧਰਿਆ ਹੋਇਆ ਰੂਪ' ਕਹਿੰਦਾ ਹੈ ਕੋਈ ਕਹਿੰਦਾ ਹੈ 'ਸਿੱਖ ਧਰਮ' ਹੈ ਤਾਂ ਹਿੰਦੂਆਂ ਦਾ ਫਿਰਕਾ, ਪਰ ਇਸ ਨੂੰ ਹੋਂਦ ਵਿਚ ਲਿਆਉਣ ਦਾ ਕਾਰਨ ਇਸਲਾਮ ਹੈ। ਕੋਈ ਕਹਿੰਦਾ ਹੈ ਕਿ 'ਗੁਰੂ ਪਾਤਸ਼ਾਹ ਹਿੰਦੂ ਅਵਤਾਰਾਂ ਨਾਲੋਂ ਬਹੁਤ ਉਚੇ ਸਨ ਅਤੇ ਗੁਰਬਾਣੀ ਕੁਰਾਨ ਸ਼ਰੀਫ ਦੀ ਹੀ ਵਿਆਖਿਆ ਹੈ ਅਤੇ ਗੁਰੂ ਨਾਨਕ ਸਾਹਿਬ ਇਕ ਸਚੇ ਮੁਸਲਮਾਨ ਸਨ; ਕੋਈ ਕਹਿੰਦਾ ਹੈ ਕਿ ਇਹ ਹਿੰਦੂ ਅਤੇ ਮੁਸਲਮਾਨ ਵਿਚਾਰਾਂ ਦਾ ਮਿਸ਼ਰਣ ਹੈ ... ਆਦਿ।

ਸਿੱਖਾਂ ਨੂੰ ਇਹੋ ਜਿਹੇ ਰੌਲੇ-ਰੱਪੇ ਵਿਚੋਂ ਕੱਢਣ ਲਈ ਭਾਈ ਕਾਨ੍ਹ ਸਿੰਘ ਜੀ ਨਾਭਾ "ਹਮ ਹਿੰਦੂ ਨਹੀਂ" ਨਾਮ ਦੀ ਪੁਸਤਕ ਲਿਖੀ ਸੀ। ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਸਿੱਖ ਧਰਮ ਨੂੰ ਇਕ ਪੂਰਨ ਤੇ ਸੁਤੰਤਰ ਧਰਮ ਮੰਨਦਿਆਂ ਹੋਇਆਂ ਕਹਿੰਦੇ ਹਨ: "ਸਿੱਖਾਂ ਨੂੰ ਆਪਣੇ ਮੱਤ ਦੀਆਂ ਖੂਬੀਆਂ ਦਾ ਫ਼ਖਰ ਹੋਣਾ ਚਾਹੀਏ, ਅਰ ਆਪਣੇ ਇਸ fact (ਅਮਕ ਵਾਕਿਆ) ਤੇ ਟਿਕੇ ਰਹਿਣਾ ਚਾਹੀਏ ਕਿ ਸਿੱਖ ਮਤ ਇਕ Original

(ਅਸਲੀਅਤ ਵਾਲਾ) ਸੱਤਯ ਧਰਮ ਹੈ, ਇਕ ਅਲੈਕਟਰਿਕ (Electric) ਗੰਢ-ਤੁਪ ਨਹੀਂ।"

ਮੁਹਸਨ ਫਾਨੀ ਜਿਹੜਾ ਕਿ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਸਮੇਂ ਭਾਰਤ ਆਇਆ ਸੀ, ਲਿਖਦਾ ਹੈ ਕਿ ਸਿੱਖ ਬ੍ਰਾਹਮਣੀ ਧਰਮ ਨਾਲੋਂ ਵੱਖਰਾ ਹੋ ਕੇ ਪ੍ਰਚਲਤ ਹੋ ਰਿਹਾ ਹੈ : 'ਸਿੱਖ ਹਿੰਦੂ ਮੰਤਰਾਂ ਦਾ ਪਾਠ ਨਹੀਂ ਕਰਦੇ, ਉਨ੍ਹਾਂ ਦੇ ਮੰਦਰਾਂ ਦੀ ਪੂਜਾ ਨਹੀਂ ਕਰਦੇ ਅਤੇ ਨਾ ਹੀ ਉਨ੍ਹਾਂ ਦੇ ਅਵਤਾਰਾਂ ਨੂੰ ਮੰਨਦੇ ਹਨ। ਹਿੰਦੂ ਸੰਸਕ੍ਰਿਤ ਨੂੰ ਦੇਵ-ਬਾਣੀ ਜਾਣ ਕੇ ਬੜੀ ਉਚੀ ਪਦਵੀ ਦਿੰਦੇ ਹਨ, ਪਰ ਸਿੱਖਾਂ ਲਈ ਇਹ ਸਾਧਾਰਣ ਬੋਲੀਆਂ ਵਾਂਗ ਹੈ ਤੇ ਕੋਈ ਵਿਸ਼ੇਸ਼ਤਾ ਨਹੀਂ ਰਖਦੀ। ਹਿੰਦੂਆਂ ਵਾਲੇ ਧਾਰਮਕ ਸੰਸਕਾਰ ਸਿੱਖਾਂ ਵਿਚ ਨਹੀਂ ਹਨ। ਸਿੱਖਾਂ ਲਈ ਖਾਣ-ਪੀਣ ਤੇ ਪਹਿਰਾਵੇ ਦੀ ਬੰਦਸ਼ ਨਹੀਂ ਹੈ।"

ਏਸੇ ਤਰ੍ਹਾਂ ਕਈ ਪੱਛਮੀ ਵਿਦਵਾਨਾਂ ਦੀ ਵੀ ਇਹ ਰਾਇ ਹੈ ਕਿ ਸਿੱਖੀ ਨਵੀਨ ਅਤੇ ਸੁਤੰਤਰ ਧਰਮ ਹੈ। ਮਿਸਟਰ ਮੈਕਾਲਿਫ ਲਿਖਦੇ ਹਨ : ਇਥੇ ਇਕ ਅਜਿਹਾ ਧਰਮ ਪੇਸ਼ ਕੀਤਾ ਜਾ ਰਿਹਾ ਹੈ ਜਿਹੜਾ ਇਸਲਾਮੀ ਅਤੇ ਅਥਵਾ ਸਾਮੀ ਤੇ ਈਸਾਈ ਅਸਰਾਂ ਤੋਂ ਬਿਲਕੁਲ ਪਾਕ ਹੈ ਅਕਾਲ

ਪੁਰਖ ਵਾਹਿਗੁਰੂ ਦੇ ਇਕ ਹੋਣ ਦੇ ਨਿਸਚੇ ਤੇ ਨਿਰਭਰ ਹੋ ਕੇ ਇਸ ਧਰਮ ਨੇ ਹਿੰਦੂ ਖਿਆਲਾਂ ਨੂੰ ਤਰਕ ਕੀਤਾ ਅਤੇ ਅਜਿਹੀਆ ਸਦਾਚਾਰੀ, ਵਿਵਹਾਰੀ ਤੇ ਧਾਰਮਕ ਸੰਸਥਾਵਾਂ ਦੀ ਨੀਂਹ ਰੱਖੀ ਜਿਹੜੀਆਂ ਕਿ ਗੁਰੂ ਨਾਨਕ ਦੇ ਦੇਸ਼ ਕਾਲ ਅਥਵਾ ਉਨ੍ਹਾਂ ਦੇ ਆਲੇ-ਦੁਆਲੇ ਤੋਂ ਬਿਲਕੁਲ ਨਿਰਾਲੀ ਤੇ ਨਵੀਂ ਸੀ। "ਏਸ ਧਰਮ ਨਾਲੋਂ ਵਧੇਰੇ ਮੌਲਕਤਾ ਰਖਣ ਵਾਲਾ ਧਰਮ ਜਾਂ ਇਸ ਦੇ ਸਦਾ-ਚਾਰੀ ਨਿਯਮਾਂ ਨਾਲੋਂ ਵਧੇਰਾ ਪ੍ਰਮਾਣੀਕ ਤੇ ਵਿਸ਼ਾਲ ਮੱਤ ਦੁਨੀਆਂ ਵਿਚੋਂ ਲੱਭਣਾ ਕਠਿਨ ਹੈ।" ਮਿਸ ਡਾਰੋਥੀ ਫੀਲਡ ਵੀ ਇਸੇ ਤਰ੍ਹਾਂ ਲਿਖਦੀ ਹੈ : "ਗੁਰੂ ਗਰੰਥ (ਸਾਹਿਬ) ਦੀ ਵਿਚਾਰ ਤੋਂ ਇਹ ਗੱਲ ਪੱਕੀ ਤਰ੍ਹਾਂ ਸਿਧ ਹੋ ਜਾਂਦੀ ਹੈ ਕਿ ਸਿੱਖ ਧਰਮ ਦੁਨੀਆਂ ਵਿਚ ਇਕ ਨਵਾਂ ਤੇ ਬਿਲਕੁਲ ਵੱਖਰਾ ਧਰਮ ਹੈ। ਇਹ ਧਰਮ ਇਕ ਅਜਿਹਾ ਧਰਮ ਹੈ, ਜਿਹੜਾ ਪੱਛਮੀ ਮਨੁਖਾਂ ਦੇ ਸੁਭਾ ਦੇ ਅਨੁਕੂਲ ਹੈ ਅਤੇ ਉਨ੍ਹਾਂ ਦੇ ਮਨਾਂ ਨੂੰ ਖਿਚ ਪਾ ਸਕਦਾ ਹੈ। ਇਹ ਹਕੀਕਤ ਵਿਚ ਇਕ ਅਮਲੀ ਧਰਮ ਹੈ ਅਤੇ ਅਮਲੀ ਜ਼ਿੰਦਗੀ ਵਿਚ ਸੌਖੀ ਤਰ੍ਹਾਂ ਵਰਤੋਂ ਵਿਚ ਲਿਆਇਆ ਜਾ ਸਕਦਾ ਹੈ। ਜੇਕਰ ਇਸ ਧਰਮ ਨੂੰ ਮਨੁਖੀ ਜੀਵਨ ਲਈ ਵੱਧ ਤੋਂ ਵੱਧ

ਲਾਭ ਪਹੁੰਚਾਉਣ ਦੇ ਨੁਕਤਾ-ਨਿਗਾਹ ਤੋਂ ਵੇਖਿਆ ਜਾਵੇ ਤਾਂ ਇਹ ਧਰਮ ਸੰਸਾਰ ਵਿਚ ਤਕਰੀਬਨ ਇਕੋ-ਇਕ ਅਜਿਹਾ ਉੱਚਾ ਧਰਮ ਹੈ।"

ਸੋ ਸਿੱਖ ਧਰਮ ਇਕ ਨਵੀਨ ਤੇ ਵਿਲੱਖਣ ਵਿਚਾਰ-ਧਾਰਾ ਹੁੰਦਾ ਹੋਇਆ ਮਨੁਖ-ਜਾਤੀ ਦੁਆਰਾ ਅਪਣਾਇਆ ਜਾਣ ਵਾਲਾ ਅਮਲੀ ਧਰਮ ਹੈ ਅਤੇ ਆਪਣੇ ਅਨੁਯਾਈਆਂ ਦੇ ਮਨਾਂ ਵਿਚ ਸਰਬੱਤ ਦੇ ਭਲੇ ਦੀ ਭਾਵਨੀ ਭਰ ਕੇ ਉਨ੍ਹਾਂ ਨੂੰ ਮਨੁਖ ਜਾਤੀ ਦੀ ਸੇਵਾ ਵਿਚ ਲਾ ਰਿਹਾ ਹੈ।





# ਦੋ ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ ਵਿਚ ਦਾਖਲਾ ਲੈ ਕੇ

ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਪ੍ਰਾਪਤ ਕਰੋ ।

ਨਿਯਮ :

1. ਤੁਸੀਂ ਘਰ ਬੈਠੇ ਹੀ ਇਹ ਕੋਰਸ ਕਰ ਸਕਦੇ ਹੋ ।
2. ਦਾਖਲਾ ਹਰ ਵੀਰ, ਭੈਣ ਲਈ ਹਰ ਸਮੇਂ ਖੁਲ੍ਹਾ ਹੈ ।
3. ਦੋ ਸਾਲ ਦਾ ਸਾਰਾ ਸਿਲੇਬਸ ਅੱਠ ਤਿਮਾਹੀਆਂ ਵਿਚ ਵੰਡਿਆ ਹੋਇਆ ਹੈ ।
4. ਹਰ ਤਿਮਾਹੀ ਵਿਚ ਸ਼ਬਦਾਂ ਦੀ ਵਿਆਖਿਆ, ਗੁਰ ਇਤਿਹਾਸ, ਸਾਖੀਆਂ, ਸਿੱਖ ਫਿਲਾਸਫੀ ਤੇ ਲੈਕਚਰ ਆਦਿ ਸਾਰਾ ਸਿਲੇਬਸ ਪੂਰਾ ਹਲ ਕੀਤਾ ਹੋਇਆ ਦਿਤਾ ਜਾਂਦਾ ਹੈ ।
5. ਦੋ ਸਾਲ ਦੀ ਦਾਖਲਾ ਫੀਸ ਕੇਵਲ ਪੰਜ ਰੁਪਏ ਹੈ ।
6. ਹਰ ਤਿਮਾਹੀ ਦੀਆਂ ਪੁਸਤਕਾਂ ਦਾ ਖਰਚਾ 20ਰੁ: ਹੈ ।
7. ਹਰ ਤਿਮਾਹੀ ਦੇ ਨਾਲ Objective Type ਪ੍ਰਸ਼ਨ ਪੱਤਰ ਭੇਜਿਆ ਜਾਂਦਾਂ ਹੈ, ਜਿਸਨੂੰ ਘਰ ਬੈਠੇ ਹੀ ਹਲ ਕਰਕੇ ਵਾਪਸ ਭੇਜਣਾ ਹੁੰਦਾ ਹੈ । ਹਲ ਕੀਤੇ ਪ੍ਰਸ਼ਨ ਸੁਧਾਈ ਉਪ੍ਰੰਤ ਆਪ ਜੀ ਨੂੰ ਵਾਪਸ ਭੇਜ ਦਿਤੇ ਜਾਣਗੇ ।
8. ਸਫਲਤਾ ਪੂਰਵਕ ਕੋਰਸ ਕਰਨ ਉਪ੍ਰੰਤ ਦੋ ਸਾਲਾ ਸਿੱਖ ਮਿਸ਼ਨਰੀ ਕੋਰਸ ਪਾਸ ਦੇ ਸਰਟੀਫਿਕੇਟ ਦਿਤੇ ਜਾਣਗੇ ।

ਪ੍ਰਾਸਪੈਕਟ (ਫਾਰਮ ਸਿਲੇਬਸ, ਨਿਯਮ ਆਦਿ) 1 ਰੁ: ਦਾ ਮਨੀਆਰਡਰ ਜਾਂ ਡਾਕ ਟਿਕਟਾਂ ਭੇਜਕੇ ਮੰਗਵਾਉ ।

ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਖੋਜ ਭਰਪੂਰ ਲੇਖਾਂ ਰਾਹੀਂ, ਨਿਰੋਲ ਗੁਰਮਤਿ ਵਿਚਾਰਧਾਰਾ ਨੂੰ ਪ੍ਰਚਾਰਨ ਵਾਲਾ ਮੈਗਜ਼ੀਨ




ਇਕ ਕਾਪੀ—2 ਰੁਪਏ

ਸਾਲਾਨਾ ਚੰਦਾ—20 ਰੁਪਏ ਦੇਸ਼ 150 ਰੁਪਏ ਬਿਦੇਸ਼

ਲਾਈਫ ਮੈਂਬਰਸ਼ਿਪ-150 ਰੁ: ਦੇਸ਼ 1000 ਰੁ: ਬਿਦੇਸ਼

ਹਿੰਦੀ ਮੈਗਜ਼ੀਨ-15 ਰੁ: ਸਾਲਾਨਾ ਦੇਸ਼ 150 ਰੁ: ਬਿਦੇਸ਼

ਲਾਈਫ ਮੈਂਬਰਸ਼ਿਪ-150 ਰੁ: ਦੇਸ਼ 1000 ਰੁ: ਬਿਦੇਸ਼

ਅੰਗਰੇਜ਼ੀ (ਤ੍ਰੈਮਾਸਿਕ) ਸਲਾਨਾ-10 ਰੁ: ਦੇਸ਼ 100 ਰੁ: ਬਿਦੇਸ਼

ਚੰਦਾ ਭੇਜਣ ਦਾ ਪਤਾ :

## ਸਿੱਖ ਮਿਸ਼ਨਰੀ ਕਾਲਜ (ਰਜਿ:)

1072 ਕੂਚਾ 14, ਫੀਲਡ ਗੰਜ, ਲੁਧਿਆਣਾ-8

ਸਬ ਆਫਿਸ : A-143, ਫਤਹਿ ਨਗਰ, ਨਵੀਂ ਦਿੱਲੀ-18